**Chonvin Punjabi Kavita (J & K):** A Collection of Punjabi Poetry Written in J&K State. Compiled & Edited by Amrik Singh.

ਪ੍ਰਕਾਸ਼ਕ : ਸਕੱਤਰ, ਲਲਿਤਕਲਾ ਸੰਸਕ੍ਰਿਤਿ ਤੇ ਸਾਹਿਤ ਅਕਾਦਮੀ, ਜੰਮੂ—180001.

ਪ੍ਰਿੰਟਰ : ਗੁਰਮਤਿ ਪ੍ਰਿੰਟਿਗ ਪ੍ਰੈਸ, ਡਿਗਿਆਨਾਂ, ਜੰਮੂ—180003.

ਸਾਲ : 1972-73

ਪਹਿਲੀ ਵੇਰ : 500

ਮੁਲ : 5-/ ਰੁਪਏ

# ਤੱਤਕਰਾ

# ਭੂਮਿਕਾ

ਜੰਮੂ–ਕਸ਼ਮੀਰ ਵਿਚ ਪੰਜਾਬੀ ਭਾਸ਼ਾ, ਇਸ ਦੇ ਪ੍ਰਚਲਤ ਹੋਣ, ਇਸ ਦੇ ਇਤਿਹਾਸ ਤੇ ਸਾਹਿਤ ਬਾਰੇ ਅਜੇ ਤਕ ਬਹੁਤ ਘਟ ਲਿਖਿਆ ਗਿਆ ਹੈ ਜਿਸ ਦੇ ਫਲ-ਸਰੂਪ ਕਈ ਸਜਣ ਇਥੇ ਪੰਜਾਬੀ ਭਾਸ਼ਾ ਦਾ ਸਬੰਧ ਜੰਮੂ-ਕਸ਼ਮੀਰ ਉਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਤ ਹੋਣ ਨਾਲ ਜੋੜ ਦੇਂਦੇ ਹਨ। ਅਜਿਹਾ ਕਰਨਾ ਪੰਜਾਬੀ ਨਾਲ ਸਰਾਸਰ ਨਾ-ਇਨਸਾਫ਼ੀ ਹੈ ਤੇ ਭੂਗੋਲ, ਭਾਸ਼ਾ ਵਿਗਿਆਨ ਤੇ ਇਤਿਹਾਸ ਵਲੋਂ ਅੱਖਾਂ ਨੂਟ ਲੈਣਾ।

ਪੰਜਾਬ ਤੇ ਰਿਆਸਤ ਜੰਮੂ-ਕਸ਼ਮੀਰ ਮੁੱਢ-ਕਦੀਮ ਤੋਂ ਗੁਆਂਢੀ ਹਨ ਤੇ ਇਥੇ ਦੇ ਵਸਨੀਕ ਵੀ ਚਿਰ-ਕਾਲ ਤੋਂ ਹੀ ਇਹਨਾਂ ਭਾਸ਼ਾਵਾਂ ਦਾ ਹੀ ਪ੍ਰਯੋਗ ਕਰਦੇ ਹੋਣਗੇ ਜਿਹਨਾਂ ਦਾ ਅਜ ਉਨ੍ਹਾਂ ਦੇ ਉਤਰਾਧਿਕਾਰੀ ਕਰ ਰਹੇ ਹਨ।

ਪੰਜਾਬੀ ਦੀ ਲਿੱਪੀ ਗੁਰਮੁਖੀ, ਕਸ਼ਮੀਰੀ ਦੀ ਪ੍ਰਾਚੀਨ ਲਿੱਪੀ ਸ਼ਾਰਦਾ ਤੇ ਡੋਗਰੀ ਦੀ ਲਿਪੀ ਟਾਕਰੀ ਵਿਚ ਢੇਰ ਸਾਂਝਾਂ ਮੌਜੂਦ ਹਨ। 'ਬੁਹਤੇ ਵਿਦਵਾਨ ਗੁਰਮੁਖੀ ਦੀ ਉਤਪਤੀ ਨੂੰ ਸ਼ਾਰਦਾ ਲਿੱਪੀ ਦੇ ਵਿਕਾਸ ਦਾ ਇਕ ਪੜਾ ਹੀ ਮੰਨਦੇ ਹਨ'।[1]

ਗੁਰੂ ਨਾਨਕ ਦੇਵ ਜੀ ਨੇ ਆਪਣੀ ਉਤਰ ਵਲ ਦੀ ਉਦਾਸੀ ਵੇਲੇ ਜੰਮੂ ਤੇ ਕਸ਼ਮੀਰ ਦਾ ਵੀ ਭਰਮਣ ਕੀਤਾ। ਉਹਨਾਂ ਨਾਲ ਵਾਰਤਾਲਾਪ ਵੇਲੇ ਫ਼ਕੀਰ ਬੁਢਣ ਸ਼ਾਹ ਤੇ ਪੰਡਤ ਬ੍ਰਹਮ ਦਾਸ ਨੇ ਜ਼ਰੂਰ ਪੰਜਾਬੀ ਭਾਸ਼ਾ ਦਾ ਹੀ ਪ੍ਰਯੋਗ ਕੀਤਾ ਹੋਵੇਗਾ।

ਰਿਆਸਤ ਵਿਚ ਪੰਜਾਬੀ ਸਾਹਿਤ ਦੀ ਸਿਰਜਣਾ ੧੯ਵੀਂ ਸਦੀ ਤੇ ਮੱਧ ਵਿਚ ਹੀ ਅਰੰਭ ਹੋਈ ਤੇ ਇਸ ਦੇ ਮੋਢੀ ਬਾਬਾ ਸੰਤ ਰੇਣ ਜੀ ਸਨ। ਉਹਨਾਂ ਤੋਂ ਉਪ੍ਰੰਤ ਮੀਆਂ

---

1. ਡਾ: ਕਰਨੈਲ ਸਿੰਘ ਥਿੰਦ, ਭੂਮੀਕਾ 'ਕਸ਼ਮੀਰ ਦੀ ਪੰਜਾਬੀ ਸਾਹਿਤ ਨੂੰ ਦੇਣ'; ਲੇਖਕਾ ਮੰਜੀਤ ਕੌਰ ਵਜ਼ੀਰ. ਪੰਨਾ 7.

ਮੁਹੰਮਦ ਬਖ਼ਸ਼ ਪੰਜਾਬੀ ਦੇ ਪ੍ਰਸਿਧ ਕਵੀ ਤੇ ਕਿੱਸਾਕਾਰ ਹੋਏ ਹਨ। ਬਦਕਿਸਮਤੀ ਦੀ ਗਲ ਹੈ ਕਿ ਇਹਨਾਂ ਕਵੀਆਂ ਨੂੰ ਪੰਜਾਬੀ ਦੇ ਸਮੁੱਚੇ ਸਾਹਿਤ ਵਿਚ ਕੋਈ ਥਾਂ ਨਹੀਂ ਦਿਤੀ ਗਈ ਭਾਵੇਂ ਮੀਆਂ ਜੀ ਦਾ ਕਿੱਸਾ 'ਸੈਫ-ਮਲੂਕ' ਪੰਜਾਬ ਯੂਨੀਵਰਸਟੀ ਵਿਚ ਕਿੱਸਾ ਕਾਵਿ ਵਜੋਂ ਪਾਠ ਪੁਸਤਕ ਨਿਸਚਤ ਰਹੀ ਹੈ।

'ਸੈਫ-ਮਲੂਕ' ਦੇ ਪ੍ਰਸਿਧ ਹੋਣ ਪਿਛੋਂ ਰਿਆਸਤ ਵਿਚ ਸੀਹਰਫ਼ੀ ਟਾਈਪ ਦੀ ਰਵਾਇਤੀ ਕਵਿਤਾ ਪ੍ਰਚਲਤ ਰਹੀ ਜਿਸ ਦੇ ਰੂਹ-ਰਵਾਂ ਸਾਈਂ ਕਾਦਰ ਬਖ਼ਸ਼ ਜੀ ਕਹੇ ਜਾ ਸਕਦੇ ਹਨ।

ਰਿਆਸਤ ਵਿਚ ਪੰਜਾਬੀ ਪ੍ਰਕਾਸ਼ਨਾਂ ਦਾ ਅਰੰਭ ਭਾਵੇਂ ੧੯੪੭ ਤੋਂ ਪਹਿਲਾਂ 'ਗੁਝੇ-ਹੀਰੇ' ਤੇ 'ਚੋਣਵੇਂ-ਰਤਨ' ਨਾਲ ਹੋ ਚੁਕਾ ਸੀ ਪਰ ਉਘੇ ਕਾਵਿ ਸੰਗ੍ਰਹਿ ੧੯੪੭ ਤੋਂ ਪਿਛੋਂ ਹੀ ਸਾਹਮਣੇ ਆਏ। ਇਨ੍ਹਾਂ ਪੁਸਤਕਾਂ ਵਿਚ 'ਜੀਵਨ ਫ਼ੁਹਾਰ', 'ਨੂਰੀ ਝਲਕਾਂ' (ਕ੍ਰੀਟ) 'ਸੂਦਨ ਸਧਰਾਂ' (ਦਲੀਪ ਸਿੰਘ ਸੂਦਨ) 'ਪਹਾੜੀ ਗੂੰਜਾਂ' (ਸ਼ਾਦ) ਦੇ ਨਾਂ ਲਏ ਜਾ ਸਕਦੇ ਹਨ। ੧੯੬੦ ਪਿਛੋਂ ਬਾਕੀ ਸਾਰੀਆਂ ਕਾਵਿ ਪੁਸਤਕਾਂ ਪ੍ਰਕਾਸ਼ਤ ਹੋਇਆਂ ਹਨ।

ਰਿਆਸਤ ਵਿਚ ਰੱਚੀ ਗਈ ਪੰਜਾਬੀ ਦੀ ਚੋਣਵੀਂ ਕਵਿਤਾ ਦੀ ਕੋਈ ਵੀ ਪੁਸਤਕ ਅਜੇਂ ਤਕ ਪ੍ਰਕਾਸ਼ਤ ਨਹੀਂ ਹੋਈ। ਭਾਵੇਂ ਇਸ ਸਬੰਧ ਵਿਚ ਛੋਟੇ ਮੋਟੇ ਜਤਨ ਹੁੰਦੇ ਰਹੇ ਹਨ! ਉਦਾਹਰਣ ਵਜੋਂ 'ਵੰਨ ਸੁਵੰਨੇ ਫੁੱਲ' ਤੇ 'ਨੂਰ ਭਰੇ ਕਿੰਗਰੇ' ਦਾ ਨਾਂ ਲਿਆ ਜਾ ਸਕਦਾ ਹੈ। ਇਸੇ ਲਈ ਅਕਾਦਮੀ ਨੇ ਇਹ ਕੰਮ ਪੰਜਾਬੀ ਲਈ ਬਣਾਈ ਗਈ ਐਡਵਾਇਜ਼ਰੀ ਸਬ-ਕਮੇਟੀ ਦੀ ਸਫ਼ਾਰਸ਼ ਉਤੇ ਆਪਣੇ ਜ਼ੁਮੇ ਲਿਆ ਜਿਸ ਦੇ ਫਲ ਸਰੂਪ ਇਹ ਪੁਸਤਕ ਤੁਹਾਡੇ ਸਾਹਮਣੇ ਹੈ।

ਕੋਸ਼ਿਸ਼ ਕੀਤੀ ਗਈ ਹੈ ਕਿ ਰਿਆਸਤ ਦੇ ਸਾਰੇ ਪੰਜਾਬੀ ਕਵੀਆਂ ਦੇ ਕਲਾਮ ਦਾ ਨਮੂਨਾ ਇਸ ਪੁਸਤਕ ਵਿੱਚ ਦਿੱਤਾ ਜਾਵੇ। ਪਰ ੧੯੪੭ ਤੋਂ ਪੂਰਵ ਹੋਏ ਕਈ ਕਵੀਆਂ ਬਾਰੇ ਅਜਿਹਾ ਨਹੀਂ ਕੀਤਾ ਜਾ ਸਕਿਆ ਕਿਉਂਕਿ ਉਨ੍ਹਾਂ ਦੀਆਂ ਕਾਵਿ-ਰਚਨਾਵਾਂ ਭਰੋਸੇ ਯੋਗ ਵਸੀਲਿਆ ਰਾਹੀਂ ਪ੍ਰਾਪਤ ਨਹੀਂ ਹੋ ਸਕੀਆਂ। ਇਨ੍ਹਾਂ ਕਵੀਆਂ ਦੇ ਰਿਆਸਤ ਵਿੱਚ ਪੰਜਾਬੀ ਸਾਹਿਤ ਨੂੰ ਦੇਣ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ। ਦਾਸ ਮੱਲ, ਟੀ. ਸੀ. ਗੁਜਰਾਤੀ, ਕਮਲਾ, ਪੱਪੀ ਈਸਾਈ ਤੇ ਜੋਸ਼ ਨੇ ਪੰਜਾਬੀ ਦੀ ਜੋ ਸੇਵਾ ਕੀਤੀ ਹੈ ਉਹ ਤੋਂ ਕੌਣ ਜਾਣੂੰ ਨਹੀਂ। ਕਸ਼ਮੀਰ ਤੇ ਮੁਜ਼ਫਰਾਬਾਦ ਵਿੱਚ ਵੀ ਦਰਜਨਾਂ ਅਜਿਹੇ ਕਵੀ ਹੋਏ ਹਨ ਜਿਨ੍ਹਾਂ ਦਾ ਕਲਾਮ ਅਸੀਂ ਪ੍ਰਾਪਤ ਨਹੀਂ ਕਰ ਸਕੇ। ਕਵੀ ਮੀਆਂ ਸਿੰਘ ਬਾਰੇ ਵੀ ਅਜੇ ਢੇਰ ਖੋਜ ਦੀ ਲੋੜ ਹੈ।

ਇਹੀ ਪੁਸਤਕ ਫ਼ਾਰਸੀ ਲਿੱਪੀ ਵਿੱਚ ਵੀ ਪ੍ਰਕਾਸ਼ਤ ਕੀਤੀ ਜਾ ਰਹੀ ਹੈ ਤਾਂ ਜੋ ਕਸ਼ਮੀਰ, ਜੰਮੂ, ਰਜੌਰੀ ਤੇ ਪੁਣਛ ਦੇ ਉਹ ਪੰਜਾਬੀ ਬੋਲਦੇ ਲੋਕ ਜਿਹੜੇ ਗੁਰਮੁਖੀ ਲਿੱਪੀ ਤੋਂ ਜਾਣੂ ਨਹੀਂ ਉਹ ਵੀ ਆਪਣੇ ਇਸ ਵਿਰਸੇ ਨੂੰ ਪੜ੍ਹ ਕੇ ਮਾਣ ਕਰ ਸਕਣ। ਰਿਆਸਤ ਦੇ ਪਹਾੜੀ ਇਲਾਕਿਆਂ ਵਿੱਚ ਅਜੇ ਵੀ 'ਸੈਫ਼-ਮਲੂਕ' ਗੂੰਜਦਾ ਹੈ ਤੇ 'ਹੀਰ ਵਾਰਸ ਸ਼ਾਹ'

ਗਾਈ ਜਾਂਦੀ ਹੈ ਤੇ ਇਨ੍ਹਾਂ ਹਰਮਨ ਪਿਆਰੀਆਂ ਰਚਨਾਵਾਂ ਦੀਆਂ ਸਾਲ ਵਿਚ ਇਤਨੀਆਂ ਕਾਪੀਆਂ ਵਿਕਦੀਆਂ ਹਨ ਜਿੰਨੀਆਂ ਸਾਰੇ ਭਾਰਤ ਵਿਚੋਂ ਕਿਸੇ ਪੁਰਸਕਾਰਿਤ ਪੁਸਤਕ ਦੀਆਂ ਵੀ ਨਹੀਂ ਵਿਕਦੀਆਂ ।

ਪੰਜਾਬੀ ਕਵਿਤਾਵਾਂ ਦੇ ਨਾਲ ਨਾਲ ਪੰਜਾਬੀ ਦੀਆਂ ਰਿਆਸਤੀ ਉਪ-ਭਾਖਾਂਵਾਂ, ਗੋਜਰੀ, ਪੁਣਛੀ ਤੇ ਪਹਾੜੀ ਦੇ ਕਾਵਿ-ਨਮੂਨੇ ਭੀ ਇਸ ਪੁਸਤਕ ਵਿਚ ਦਿਤੇ ਗਏ ਹਨ ਤਾਂ ਜੋ ਇਹਨਾਂ ਦੀ ਭੀ ਸੰਭਾਲ ਹੋ ਸਕੇ ।

ਕੋਈ ਵੀ ਗੱਲ ਜਾਂ ਪੁਸਤਕ ਕਿਸੇ ਵਿਸ਼ੇ ਉਤੇ ਆਖ਼ਰੀ ਹਰਫ਼ ਨਹੀਂ ਹੁੰਦੀ । ਇਸ ਪੁਸਤਕ ਨੂੰ ਇਸ ਸਬੰਧ ਵਿੱਚ ਸੀੜ੍ਹੀ ਦੀ ਪਹਿਲੀ ਪੌੜੀ ਹੀ ਸਮਝਣਾ ਚਾਹੀਦਾ ਹੈ ਇਸ ਲਈ ਤੇ ਇਸ ਵਿੱਚ ਰਹਿ ਗਈਆਂ ਤਰੁਟੀਆਂ ਬਾਰੇ ਸਾਨੂੰ ਸੂਚਿਤ ਕਰਨਾ ਚਾਹੀਦਾ ਹੈ ।

ਇਸ ਸੰਗ੍ਰਹਿ ਲਈ ਰਚਨਾਵਾਂ ਇਕਤ੍ਰ ਕਰਨ ਦੇ ਸਬੰਧ ਵਿੱਰ ਸ: ਸ਼ਮਸ਼ੇਰ ਸਿੰਘ ਅਸ਼ੋਕ, ਅੰਮ੍ਰਿਤਸਰ, ਸ: ਪ੍ਰਸ਼ੋਤਮ ਸਿੰਘ ਐਡਵੋਕੇਟ, ਚੰਡੀਗੜ੍ਹ, ਸ੍ਰੀ ਮੁਹੰਮਦ ਅਯੂਬ ਸ਼ਬਨਮ ਪੁਣਛ, ਸ੍ਰੀ ਰਘਬੀਰ ਸਿੰਘ ਮੁੱਕਤ ਤੇ ਹੋਰ ਸਜਨਾਂ ਨੇ ਜਿਹੜੀ ਸਹਾਇਤਾ ਦਿੱਤੀ ਹੈ ਉਸ ਲਈ ਅਸੀਂ ਇਹਨਾਂ ਸਾਰਿਆਂ ਦੇ ਬਹੁਤ ਹੀ ਧੰਨਵਾਦੀ ਹਾਂ ।

ਰਿਆਸਤ ਜੰਮੂ-ਕਸ਼ਮੀਰ ਦੀ ਕਵਿਤਾ ਦੇ ਹੀਰਿਆਂ ਨੂੰ ਇਕ ਗੁਥੀ ਵਿੱਚ ਪਾ ਕੇ ਆਪਣੇ ਪਾਠਕਾਂ ਨੂੰ ਭੇਟ ਕਰਨ ਵਿੱਚ ਸਾਨੂੰ ਖ਼ੁਸ਼ੀ ਮਹਿਸੂਸ ਹੋ ਰਹੀ ।

—ਅਮਰੀਕ ਸਿੰਘ

# ਬਾਬਾ ਸੰਤ ਰੇਣ ਜੀ

**(1742-1872)**

## ਕਬਿੱਤ

ਆਠੋ ਜਾਮ ਨਿਸ ਦਿਨ ਬ੍ਰਹਮ ਕੋ ਵਿਚਾਰ ਕਰੇ,
ਲੋਭ ਮੋਹ ਦੂਰ ਕਰਿ ਤ੍ਰਿਸ਼ਨਾ ਨਿਵਾਰੀਐ ।
ਪਰ–ਉਪਕਾਰ ਕਰੈ, ਤੀਰਥੋਂ ਮੈਂ ਮੇਲਾ ਭਰੇ,
ਰਿਧੀ ਸਿਧੀ ਦਾਨ ਕਰੈ ਐਸੀ ਬ੍ਰਿਤਿ ਧਾਰੀਐ ।
ਜਹਾਂ ਜਹਾਂ ਜਾਏ ਤਹਾਂ ਜੀਵਨ ਕਲਯਾਨ ਕਰੇ,
ਪਾਰ–ਬ੍ਰਹਮ ਜਾਣ ਕਰ ਦੁਬਿਧਾ ਨਿਵਾਰੀਐ ।
ਕਹੇ ਕਵਿ ਸੰਤ ਰੇਣ ਮਨ ਬਚ ਕਰਮ ਕਰੇ,
ਪੰਚ ਪਰਮੇਸਰ ਕੋ ਬੰਦਨਾ ਹਮਾਰੀਐ ॥ ੧ ॥

## ਸਵੈਯਾ

ਮਾਨ ਸਰੋਵਰ ਪੰਚ ਪਰਮੇਸਰ,
ਤਾਂ ਮਹਿ ਨੀਰ ਸਰੀਰ ਪਛਾਨੋ ।
ਸਤ ਸੰਤੋਖ ਦਿਆ ਸੁੱਚ ਸੰਜਮ,
ਗ੍ਰਾਹਕ ਸੰਤ ਸੋ ਹੰਸ ਕੋ ਜਾਨੋ ।

ਗਿਆਨ ਵਿਰਾਗ ਬਿਬੇਕ ਬਿਚਾਰ ।
ਸੁ ਉਤਮ ਮੁਕਤ ਤਾਹਿ ਪਹਿਚਾਨੋ ।
ਨਿਰਵਾਨ ਅਵਧੂਤ ਵਿਚਾਰ ਭਨੈ,
ਯਹਿ ਪੰਚ ਪ੍ਰਮੇਸਰ ਹੈ ਭਗਵਾਨੋ ॥ ੬ ॥

('ਪੰਚ ਪਰਮੇਸਰ ਸਤੋਤ੍ਰ' ਵਿਚੋਂ)

## ਸਵੈਯਾ

ਮੁਨਿ ਨਾਰਦ ਸਿਧ ਰਿਸ਼ੀ ਸਗਲੇ,
ਮਨ ਪੀਰ ਪਿੰਕਵਰ ਤੈ ਸਭ ਜੀਤੇ ।
ਪੁਨਿ ਸੁੰਭ ਨਿਸੁੰਭ ਦਲੇ ਰਣ ਮੈਂ,
ਮਨ ਜੀਤ ਸਬੈ ਸੁਰ ਪਾਤਲਿ ਲੀਤੇ ।
ਸਸਿ ਭਾਨ ਬਲੀ ਪੁਨਿ ਔਰ ਕਲੀ,
ਤੁਮ ਤੇ ਡਰਤੇ ਸੁ ਰਹੇ ਚੁੱਪ ਕੀਤੇ ।
ਇਮ ਸੰਤਹਿ ਰੇਣ ਕਹੈ ਮਨ ਰੇ,
ਹਮ ਆਪ ਭਏ ਤੁਮ ਤੇ ਭਯ ਭੀਤੇ ॥ ੧੦੫ ॥

ਸਭ ਮੈਂ ਇਕ ਆਤਮ ਹੈ ਮਨ ਰੇ,
ਇਸ ਤੇ ਤੁਮ ਬੈਰ ਕਰੋ ਨ ਕਿਸੀ ਸੋ ।
ਸਭਿ ਹੀ ਬਸਤੂ ਜਿਨ ਤੋਹਿ ਦਈ,
ਸਠ ਤੂੰ ਮਨ ਬੈਰ ਕਰ ਸੁ ਤਿਸੀ ਕੋ ।
ਤਵ ਕਾਮ ਅਹੋ ਮਨ ਰੇ ਤਿਸ ਸੋ,
ਜੜ੍ਹ ਬੈਰ ਕਰੈ ਮਨ ਆਪ ਜਿਸੀ ਕੋ ।
ਤਜਿ ਬੈਰ ਸੋ ਸੰਤਹਿ ਰੇਣ ਕਹੈ,
ਸੁਧਰੈ ਪਰਲੋਕ ਸੁ ਜਾਨ ਇਸੀ ਕੋ ॥ ੧੧੩ ॥

('ਮਨ ਪ੍ਰਬੋਧ' ਵਿਚੋਂ)

ਤੁਧ ਭੁਲਿਆਂ ਨੂੰ ਦੁਖ ਘਨੇਰੇ,
ਤੁਧ ਡਿਠਿਆਂ ਦੁਖ ਨਾ ਕੋਈ ।
ਜੇ ਦੁਖ ਹੁੰਦਾ ਤਾਂ ਮਨਸੂਰ ਭੀ ਰੋਂਦਾ,
ਜਿਸ ਨੂੰ ਸੂਲੀ ਸੇਜਾ ਹੋਈ ।
ਸ਼ਮਸ ਖੱਲ ਅਪੁੱਠੀ ਲੱਥੀ,
ਉਸ ਨੂੰ ਦਰ ਦਰ ਮਿਲੇ ਨਾ ਢੋਈ ।

ਸੰਤ ਰੇਣ ਸੁਖ ਉਹੋ ਜਾਣੇ,
ਉਹੋ ਜਾਣੇ ਬਿਆ ਨਾ ਕੋਈ ।
ਦੁਨੀਆਂ ਝੂਠੀ ਤੇ ਸਾਈਂ ਸੱਚਾ,
ਪਰ ਦੁਨੀਆਂ ਪਿਆਰੀ ਲਗੇ ।
ਸੱਚ ਛਡੇ ਤੇ ਝੂਠ ਵਿਹਾਝੇ,
ਇਹ ਨਿਆਉਂ ਪਿਆ ਤੇਰੇ ਅਗੇ ।
ਘਰ ਜੈਂਦੇ ਵਿਚ ਦੁਸ਼ਮਨ ਹੋਵੇ,
ਉਹ ਕਿੱਚਰ ਤਾਈਂ ਤੱਗੇ ।
ਸੰਤ ਰੇਣ ਉਹ ਕਦੇ ਨਾ ਮਿਲਦੇ,
ਜੋ ਦੁਨੀਆਂ ਦੇ ਠੱਗੇ ।

## ਸੀਹਰਫ਼ੀਆਂ

(ਬੈਂਤਾਂ ਵਿਚ)

ਅਲਫ਼-ਇਸ਼ਕ ਲੱਗਾ ਸੋਹਣੇ ਯਾਰ ਦਾ ਜੀ,
ਸੱਭੋ ਸੁਖ ਜਹਾਨ ਦੇ ਛੁੱਟ ਗਏ ।
ਭੈਣ ਭਾਈ ਤੇ ਖਵੇਸ਼ ਕਬੀਲਾ ਸਭੋ,
ਇਸ਼ਕ ਲਗਦਿਆਂ ਹੀ ਉਹ ਟੁਟ ਗਏ ।
ਮਤੀ ਦੇਣ ਤੇ ਬਹੁਤ ਸਿਖਾਇ ਰਹੇ,
ਮੈਨੂੰ ਦੇਇ ਨਸੀਹਤਾਂ ਹੁੱਟ ਗਏ ।
'ਸੰਤ ਰੇਣ' ਜਿਨ੍ਹਾਂ ਸ਼ੌਕ ਯਾਰ ਦਾ ਜੀ,
ਉਹ ਸਭ ਜੰਜਾਲਾਂ ਨੂੰ ਸੁੱਟ ਗਏ ॥ ੧ ॥

(ਦੂਜੀ ਵਿਚੋਂ)

ਸੀਨ-ਸਰੀਕ ਨ ਤੇਰਾ ਕੋਈ, ਜੋ ਖ਼ੁਟਕ ਦੀ ਗਵਾਏਂ,
ਸਾਹ ਰਗ ਥੀਂ ਸਭ ਨੇੜੇ ਆਖਨ, ਜੇ ਤੂੰ ਝਾਤੀ ਪਾਏਂ ।
ਇਸ 'ਚ ਸ਼ੱਕ ਨ ਲਿਆਵੇਂ ਹਰਗਿਜ਼ ਅਤੇ ਦਿਲ ਦੇ ਨਾਲ ਹੰਢਾਏਂ,
'ਸੰਤ ਰੇਣ' ਨੁਕਤਾ ਹੱਥ ਆਵੇ, ਜੇ ਦਰਿ ਕਾਮਿਲ ਦੇ ਜਾਏਂ ॥ ੩ ॥

## ਮੀਆਂ ਮੁਹੰਮਦ ਬਖ਼ਸ਼

### ਸੈਫ਼ ਮਲੂਕ ਦੀ ਪੜ੍ਹਾਈ

ਜੋ ਖ਼ਤ ਦੁਨੀਆਂ ਅੰਦਰ ਲਿਖਦੇ, ਸੈਫ਼ ਮਲੂਕ ਪਕਾਏ,
ਖ਼ੁਸ਼ਖ਼ਤ ਉਸਦਾ ਦੇਖ ਫ਼ਰਿਸ਼ਤਾ, ਹੈਰਾਨੀ ਵਿਚ ਜਾਏ ।
ਅਰਬੀ, ਅਜਮੀ ਸ਼ੀਰੀ, ਕੋਠੀ, ਖ਼ੁਸ਼ਖ਼ਤ ਫ਼ਾਰਸੀਆਂ ਦਾ,
ਗੁਰਮੁਖੀ, ਹਿੰਦੀ, ਸ਼ਾਸਤ੍ਰੀ ਦੇ, ਹਰਫ਼ਾਂ ਦੇ ਵਿਚ ਪਾਂਦਾ ।
ਡੋਗਰੀ ਅੱਖਰ ਹੋਰ ਅੰਗਰੇਜ਼ੀ, ਫ਼ਰਾਂਸੀ ਹੋਰ ਦੂਜੇ,
ਉਰਦੂ ਖ਼ਤ ਬੰਗਾਲੀ ਦਖਣੀ, ਸਾਰੇ ਲਿੱਖੇ ਬੂਝੇ ।
ਸੀਰਿਆਨੀ, ਇਬਰਾਨੀ ਤੁਰਕੀ, ਯੂਨਾਨੀ ਇਰਾਕੀ,
ਸਿਖੇ ਖ਼ਤ ਜ਼ਬਾਨਾਂ ਸਭੇ, ਕੁਝ ਨ ਰਖੇ ਬਾਕੀ ।

(ਕਿੱਸਾ ਸੈਫ਼-ਮਲੂਕ ਵਿਚੋਂ)

### ਪਰੀਆਂ ਦਾ ਸ਼ਾਹਜ਼ਾਦੇ ਨੂੰ ਟੋਰਨਾ

ਏਸ ਵੇਲੇ ਫਿਰ ਚਾਲੀ ਪਰੀਆਂ, ਭੁਲੀਆਂ ਭੁਲੀਆਂ ਗਲੀਆਂ,
ਬਾਗ਼ ਅਰਮ ਥੀਂ ਚਾ ਲਿਆਉਣ, ਸ਼ਾਹਜ਼ਾਦੀ ਨੂੰ ਚਲੀਆਂ ।
'ਸੁਤੇ ਸੁਤੇ ਨੂੰ ਜਗਾਵਣ, ਆਈਆਂ ਵੇ ਅਸੀਂ ਆਈਆਂ,
ਹਰ ਹਰ ਸਾਲੀ ਚੰਬੇ ਡਾਲੀ ਛਟੀਆਂ ਝੋਲਣ ਆਈਆਂ ।

ਉਠ ਉਠ ਕੇ ਸੀਤਾ ਪੀਤਾ, ਸਾਲੜੀਆਂ ਰਲ ਆਈਆਂ,
ਵੇਖਣ ਬੰਨੇ-ਬੰਨੀ ਨੂੰ, ਵੇਖਣ ਵਾਲੜੀਆਂ ਚਲ ਆਈਆਂ ।
ਲਾ ਮਹਿੰਦੀ, ਮਲ ਵਟਨਾ, ਜੋਬਣ ਗੂਹੜਾ ਰੰਗ ਰੰਗਾ ਇਆ,
ਬੰਨ੍ਹ ਸਿਹਰਾ, ਤਕ ਸ਼ੀਸ਼ਾ ਲਾਲਾ, ਚੜ੍ਹਦਾ ਰੂਪ ਸਵਾਇਆ ।
ਸੁਰਮਾ ਮਹਿੰਦੀ ਤੇ ਨਾਲ ਵਟਨਾ, ਅਤਰ ਫ਼ਲੇਲ ਲਿਆਈਆਂ,
ਫੂਲ ਗੁਲਾਬ ਪਰੋਤੇ ਸਿਹਰਾ, ਗੰਧ ਰਵੇਲ ਲਿਆਈਆਂ ।
ਉਠ ਵੇ ਬੰਨਿਆਂ ਜਾਗ ਸਵੇਰੇ, ਬੰਨ੍ਹ ਸਿਰੇ ਪਰ ਚੀਰਾ,
ਵਾਲੀਂ ਤੇਲ ਫਲੇਲ ਮਲਾਈਂ, ਅੱਖੀਂ ਸੁਰਮਾਂ ਵੀਰਾ ।
ਅਸੀਂ ਆਈਆਂ, ਅਸੀਂ ਆਇਆਂ ਲਾਲਾ, ਤੁਧ ਕੇਸਰ ਛਿਣਕਾਵਣ,
ਇਵੇਂ ਸੋਹਲੇ ਗਾਵਣ ਪਰੀਆਂ, ਖ਼ੁਸ਼ੀ ਖ਼ੁਸ਼ੀ ਆਵਣ'।

(ਕਿੱਸੇ ਦਾ ਲਿਖਣ ਸਾਲ ੧੯੬੦ ਈ:)

※

# ਸਾਈਂ ਕਾਦਰ ਬਖ਼ਸ਼

(1858—1938)

(੧)

ਅਲਫ਼—ਅਸਮਾਨ ਜਿਹਾ ਸਰਪੋਸ਼ ਕਿਹੜਾ,
ਚੰਗਾ ਜਿਮੀਂ ਕੋਲੋਂ ਕਿਹੜਾ ਥਾਲ ਹੋਸੀ।
ਭਾਰ ਗੁਨਾਹਾਂ ਜਿਹਾ ਜਿਮੀਂ 'ਤੇ ਕਿਹੜਾ,
ਲਾਹਣਤ ਬਾਝੋਂ ਬੁਰੀ ਕਿਹੜੀ ਗਾਲ੍ਹ ਹੋਸੀ।
ਦੌਲਤ ਜਿਹੀ ਮਗਰੂਰ ਚੀਜ਼ ਕਿਹੜੀ,
ਭੁਖ ਬਾਝੋਂ ਕਿਹੜਾ ਕਾਲ ਹੋਸੀ।
'ਕਾਦਰ ਬਖ਼ਸ਼' ਮੁਹਬਤ ਜਿਹੀ ਕੈਦ ਕਿਹੜੀ,
ਚੰਗਾ ਅੱਖ ਕੋਲੋਂ ਕਿਹੜਾ ਲਾਲ ਹੋਸੀ।

(੨)

ਬੇ—ਬਾਹਰੋਂ ਨਾ ਕਿਸੇ ਨੂੰ ਨਜ਼ਰ ਆਵੇ,
ਅਗ ਇਸ਼ਕ ਕਲੇਜੜੇ ਮੱਚੀ ਹੋਈ ਏ।
ਰਮਜ਼ ਦਰਦ ਮੁਹਬਤਾਂ ਤੇਰੀਆਂ ਦੀ,
ਤਨ ਮਨ ਜਾਨ ਅੰਦਰ ਖ਼ੂਬ ਰਚੀ ਹੋਈ ਏ।
ਮਸਤੀ ਸ਼ੌਕ ਸ਼ਰਾਬ ਦੀ ਕਲਬ ਅੰਦਰ,
ਸੀਨੇ ਵਿਚ ਅਜੇ ਤੋੜੀ ਮੱਚੀ ਹੋਈ ਏ।

'ਕਾਦਰ ਯਾਰ' ਰਾਜ ਨੇ ਭੇਦ ਕਢਿਆ,
ਪਿਛਾ ਛੋੜਿਆ ਨਾ ਭਾਵੇਂ ਕੱਚੀ ਹੋਈ ਏ।

(੩)

ਦਾਲ—ਦੁਸ਼ਮਨਾਂ ਮੁੱਢ-ਕਦੀਮ ਦਿਆ,
ਮੁੱਢੋਂ ਨਾਲ ਮੇਰੇ ਧੋਖਾ ਜਾਣ ਰਖਿਆ।
ਕਦੀ ਹੱਸ ਕੇ ਤੁਸਾਂ ਨਾਂ ਗਲ ਕੀਤੀ,
ਸਾਰੀ ਉਮਰ ਦਾ ਯਾਰ ਅਰਮਾਨ ਰਖਿਆ।
ਆ ਕੇ ਪੁੱਛ ਖਾਂ ਸਜਣਾ ਹਾਲ ਸਾਡਾ,
ਨਾ ਹੀ ਘਰ ਸਾਡੇ ਆਣ-ਜਾਣ ਰਖਿਆ।
'ਕਾਦਰ-ਬਖ਼ਸ਼' ਪਰਦੇਸੀਆ ਪਾ ਫੇਰਾ,
ਜਾ ਕੇ ਦੇਸ ਦਿਲਬਰ ਨਾ ਈ ਧਿਆਨ ਰਖਿਆ।

(੪)

ਜ਼ਾਲ-ਜ਼ਰਾ ਨਾ ਸਬਰ ਕਿਉਂ ਬਸ਼ਰ ਹੋਇਆ,
ਹੁੰਦਾ ਹੁਸਨ ਰਹਿੰਦਾ ਮੂੰਹਾਂ ਸੁਹਣਿਆਂ ਤੇ।
ਹੁੰਦਾ ਜ਼ੁਲਫ਼ ਰੁਖਸਾਰ ਤੇ ਲਟਕਦਾ ਮੈਂ,
ਲੈਂਦਾ ਬੋਸੇ ਸਦਾ ਰੁਖਾਂ ਮੋਹਣਿਆਂ ਦੇ।
ਸੁਰਮਾ ਹੁੰਦਾ ਪੈਂਦਾ ਵਿਚ ਅੱਖੀਆਂ ਦੇ,
ਹੁੰਦਾ ਅੱਥਰੂ ਰੁਖ਼ਾਸਾਰ ਦੇ ਧੋਣਿਆਂ ਤੇ।
'ਕਾਦਰ ਯਾਰ' ਦਾ ਜ਼ੇਵਰ ਲਬਾਸ ਹੁੰਦਾ,
ਸਿਰ ਭਸ ਅਸਾਡਿਆਂ ਹੋਣਿਆਂ ਤੇ।

(੫)

ਸੀਨ—ਸੇਕ ਜਦਾਈ ਦਾ ਜਿਨ੍ਹਾਂ ਖਾਧਾ,
ਕੀਹ ਉਨ੍ਹਾਂ ਨੂੰ ਦੋਜ਼ਖ ਦੀ ਨਾਰ ਕਰਸੀ।
ਠੰਡੇ ਹੋਈ ਮਹਿਬੂਬ ਦਾ ਵਸਲ ਕਰ ਕੇ,
ਜੰਨਤ ਇਨ੍ਹਾਂ ਨੂੰ ਕੀਹ ਠੰਡਾ-ਠਾਰ ਕਰਸੀ।
ਜਿਸ ਨੂੰ ਗ਼ਮ ਦਾ ਹਾਰ ਖ਼ੁਸ਼ਬੋ ਦੇਵੇ,
ਕੀਹ ਉਨ੍ਹਾਂ ਨੂੰ ਮੋਤੀਆ ਹਾਰ ਕਰਸੀ।
'ਕਾਦਰ ਬਖ਼ਸ਼' ਜਿਸ ਦਿਲ ਤੇ ਖ਼ਜ਼ਾਂ ਝੁਲਦੀ,
ਕਹਿ ਉਸ ਨੂੰ ਮੌਸਮ ਬਹਾਰ ਕਰਸੀ।

(੬)

ਫ਼ੇ—ਫ਼ਕਰ ਬਣ ਕੇ ਦਿਲੋਂ ਮਕਰ ਰਖਦੇ,
ਵਾਂਗ ਬਗਲਿਆਂ ਆਪਣਾ ਨਾਮ ਰਖਿਆ।
ਤਸਬੀਹ ਹੱਥ ਮਹਿਰਾਬ ਸਿਆਹ ਮੱਥੇ,
ਵਿਚੋਂ ਕੁਫ਼ਰ ਜ਼ਾਹਿਰ ਇਸਲਾਮ ਰਖਿਆ।
ਬਗ਼ਲ ਵਿਚ ਕਤਾਬ ਠਬਾਬ ਸਾਰਾ,
ਝੂਠ ਬੋਲਣਾ ਵਿਰਦ ਮਦਾਮ ਰਖਿਆ।
'ਕਾਦਰ ਯਾਰ' ਉਹ ਕਦ ਮਰਾਦ ਪਾਵਣ,
ਤਰਜ਼ ਆਸ਼ਕਾਂ ਤੇ ਸਿਦਕ ਖਾਮ ਰਖਿਆ।

(੭)

ਕ਼ੀਫ਼—ਕਿਹੜੀ ਕੀਤੀ ਘਟ ਇਸ਼ਕ ਹੋਰਾਂ,
ਮੋਇਆਂ ਨਹੀਂ ਦਿੱਤੀ ਸਿਰ ਦੀ ਸਟ ਸੌ ਸੌ।
ਸੌ ਸੌ ਵਖ ਮੁਸੀਬਤਾਂ ਰੋਜ਼ ਦਸਦਾ,
ਮੇਰੇ ਵਿਚ ਕਲੇਜੜੇ ਫੱਟ ਸੌ ਸੌ।
ਸੌ ਸੌ ਫਿਕਰ ਅੰਦੇਸ਼ਿਆਂ ਵਿਚ ਰਖਦਾ,
ਕਰਦੇ ਗਮ ਉਲੱਟ ਪਲੱਟ ਸੌ ਸੌ।
'ਕਾਦਯਰਾਰ' ਦੀ ਚਾਹ ਵਿਚ ਦਿਲ ਉਬਲੇ,
ਝਲਦਾ ਤਾਹਣਿਆਂ ਦੇ ਉਹ ਫੱਟ ਸੌ ਸੌ।

(੮)

ਕੀਫ਼—ਕਿਹੜੇ ਉਸਤਾਦ ਤੈਨੂੰ ਮੱਤ ਦਿਤੀ,
ਜਣੇ-ਖਣੇ ਦਾ ਜੀਊੜਾ ਖੱਸਣੀ ਏਂ।
ਲਾਇਆ ਤੀਰ ਵਛੋੜੇ ਦਾ ਵਿੱਚ ਸੀਨੇ,
ਇਕ ਮਾਰ ਰਹੇਂ ਦੂਜਾ ਕਸਣੀ ਏਂ।
ਇਕ ਮਾਰਿਆ ਦਰਦ ਫ਼ਰਾਕ ਤੇਰੇ,
ਦੂਜਾ ਸਾਹਮਣੇ ਖਲ ਕੇ ਹੱਸਣੀ ਏਂ।
'ਕਾਦਰ ਬਖ਼ਸ਼' ਕਹਿੰਦੇ ਸੁਣ ਪਿਆਰੀਏ ਨੀ,
ਅਠੋ-ਪਹਿਰ ਦਿਲੇ ਵਿੱਚ ਵੱਸਣੀ ਏਂ।

(੯)

ਲਾਮ—ਲੋਕ ਬੇਦਰਦ ਭਾਰ ਇਸ਼ਕ ਵਾਲਾ,
ਨਾ ਇਹ ਆਪ ਚਾਂਦੇ ਨਾ ਇਹ ਚਾਣ ਦੇਂਦੇ।

ਗਲ ਵਿਚ ਆਸੂਆਂ ਦੇ ਹਾਰ ਸੁੱਚੇ,
ਨਾ ਇਹ ਆਪ ਪਾਂਦੇ ਨਾ ਇਹ ਪਾਣ ਦੇਂਦੇ।
ਸਬਰ ਗ਼ਮ ਦੋ ਥਾਲ ਨਿਆਮਤਾਂ ਦੇ,
ਨਾ ਇਹ ਆਪ ਖਾਂਦੇ ਨਾ ਇਹ ਖਾਣ ਦੇਂਦੇ।
'ਕਾਦਰ ਬਖ਼ਸ਼' ਪੁਸ਼ਾਕ ਮਲਾਮਤਾਂ ਦੀ,
ਨਾ ਇਹ ਆਪ ਲਾਂਹਦੇ ਨਾ ਇਹ ਲਾਹਣ ਦੇਂਦੇ।

(੧੦)

ਮੀਮ-ਮਰਨ ਜੁਦਾਈ ਥੀਂ ਲੱਖ ਚੰਗਾ,
ਲਗਣ ਦਾਗ਼ ਨਾ ਦਰਦ ਜੁਦਾਈਆਂ ਦੇ।
ਅੱਲਾ ਦੱਸੇ ਨਾ ਘੜੀ ਵਛੋੜਿਆਂ ਦੀ,
ਡਾਹਢੇ ਸੇਕ ਮੁਹਬਤਾਂ ਲਾਈਆਂ ਦੇ।
ਕਿੱਚਰ ਤੀਕ ਉਡੀਕਦੀ ਰਾਹ ਦੇਖਾਂ,
ਤੁਸਾਂ ਸਜਣਾਂ ਸੁਹਣਿਆਂ ਰਾਹੀਆਂ ਦੇ।
'ਕਾਦਰ ਬਖ਼ਸ਼' ਨਾ ਹੋਵੰਦੇ ਬੰਦ ਅਥਰੂੰ,
ਇਨ੍ਹਾਂ ਅੱਖੀਆਂ ਘੋਲ--ਘੁਮਾਈਆਂ ਦੇ।

(੧੧)

ਵਾ-ਵਸਲ ਦੇਵੇ ਮੌਲਾ ਦੁਸ਼ਮਨਾਂ ਨੂੰ,
ਨਹੀਂ ਸਜਣਾਂ ਨਾਲੋਂ ਜੁਦਾਈ ਚੰਗੀ।
ਚਾਹ ਵਸਲ ਦੀ ਲੱਖ ਸਵਾਦ ਦੇਵੇ,
ਨਹੀਂ ਵਛੋੜੇ ਦੀ ਦੁਧ-ਮਲਾਈ ਚੰਗੀ।
ਵਸਲ ਹੋਏ ਕਿ ਹੋਏ ਭਾਵੇਂ ਕੰਡਿਆਂ 'ਤੇ,
ਨਹੀਂ ਵਛੋੜੇ ਦੀ ਲੇਫ਼-ਤਲਾਈ ਚੰਗੀ।
'ਕਾਦਰ ਬਖ਼ਸ਼' ਵਛੋੜੇ ਦੇ ਨਿਤ ਮਹਿਫ਼ਲ,
ਨਹੀਂ ਸਜਨਾਂ ਨਾਲੋਂ ਤਿਨਹਾਈ ਚੰਗੀ।

⁂

## ਮੱਥਰਾ ਦਾਸ ਮੋਹਨ

(1858—1926)

ਮਾਲਾ ਫੇਰਿਆਂ ਤੇ ਤੀਰਥ ਭਟਕ ਮੋਇਆਂ,
ਨਹੀਂ ਪੈਂਦੀਆਂ ਡਿੱਠੀਆਂ ਪੂਰੀਆਂ ਨੇ।
ਪੂਜਾ ਪਾਠ ਤੇ ਹੱਜ ਨਮਾਜ਼ ਰੋਜ਼ਾ,
ਕਈਆਂ ਕੀਤੀਆਂ ਕਈ ਮਜ਼ਦੂਰੀਆਂ ਨੇ।
ਅੱਖੀਂ ਮੀਟਿਆਂ ਤੇ ਚੁੱਪ ਕੀਤਿਆਂ ਵੀ,
ਨਹੀਂ ਮੁਕਦੀਆਂ ਚੁਕਦੀਆਂ ਦੂਰੀਆਂ ਨੇ।
ਜਿਨ੍ਹਾਂ ਰੱਬ ਦੇ ਨਾਂ ਤੋਂ ਜਾਨ ਵਾਰੀ,
ਪਾਂਦੇ ਵਿੱਚ ਦਰਗਾਹ ਹਜ਼ੂਰੀਆਂ ਨੇ।

ਨਾਲੇ ਧੰਨ ਹੋਵੇ ਨਾਲੇ ਰੰਨ ਹੋਵੇ,
ਧੀਆਂ ਪੁੱਤ-ਪੋਤੇ ਕੋਲ ਰਹਿਣ ਨਾਲੇ।
ਕਰਕੇ ਚੋਰੀਆਂ ਠੱਗੀਆਂ ਹੋਈ ਕੱਠੀ,
ਦੌਲਤ ਵੇਖ ਸਾਰੇ ਢੁੱਕ ਬਹਿਣ ਨਾਲੇ।
ਕੋਈ ਮਰੇ ਜੰਮੇ ਕੋਈ ਹੋਏ ਮਾਂਦਾ,
ਭੁਖ ਭੈੜ ਵਾਲਾ ਦੁੱਖ ਸਹਿਣ ਨਾਲੇ।

ਥੋੜੇ ਸੁੱਖ ਪਿਛੇ ਝੱਖ ਮਾਰਨ ਮੂਰਖ,
ਭੁਖੇ ਮਾਲ ਕਟੁੰਭ ਤੇ ਸ਼ਾਨ ਦੇ ਜੇ।
ਇਕ ਰਾਤ ਸਰ੍ਹਾਂ ਦੇ ਰਹਿਣ ਕਾਰਨ,
ਸੱਥਰ ਪਾਕੇ ਲੰਮੀਆਂ ਤਾਣਦੇ ਜੇ।

ਨਾਂਵ ਮੌਤ ਦਾ ਸੁਣਦਿਆਂ ਡਰ ਆਵੇ,
ਸਦਾ ਜੀਵਣੇ ਨੂੰ ਚੰਗਾ ਜਾਣਦੇ ਜੇ।
ਮੋਇਆਂ ਬਾਝ ਨਾ ਮਿਲੇ ਅਨੰਦ ਸੱਦਾ,
ਬੇਦ ਸ਼ਾਸਤਰ ਸੰਤ ਬਿਖਾਣਦੇ ਜੇ।

ਅੱਠੇ ਪਹਿਰ ਗਰਹਿਸਤ ਵਿਚ ਅਸਤ ਰਹਿਣਾ,
ਘੜੀ ਇਕ ਨਾ ਰੱਬ ਨਮਿਤ ਲਾਣੀ।
ਜਿਨ੍ਹਾਂ ਕੰਮ ਬਹੁਤੇ ਉਨ੍ਹਾਂ ਗ਼ਮ ਬਹੁਤੇ,
ਰੋਟੀ ਮਿਲੇ ਨਾ ਵਕਤ ਤੇ ਉਨ੍ਹਾਂ ਖਾਣੀ।
ਕੱਠੀ ਕਰਦਿਆਂ ਰਜ ਨ ਹੋਵੇ ਮੂਲੋਂ,
ਭਾਵੇਂ ਜਾਣਦੇ ਨੇ ਨਹੀਂ ਨਾਲ ਜਾਣੀ।
ਹੱਥੀਂ ਆਣੀ ਚੁੱਕ ਕੇ ਪੰਡ ਸਿਰ ਤੇ,
ਫਿਰ ਵਸ ਨਹੀਂ ਆਪੀਂ ਸਿਰੋਂ ਲਾਹਣੀ।

ਸਿਰ ਤੇ ਭਾਰ ਸੰਸਾਰ ਦੀ ਚਾਹ ਵਾਲਾ,
ਦੌੜੇ ਸੰਤ ਸਮਾਜ ਨੂੰ ਜਾਵਣੇ ਹਾਂ।
ਮੂੰਹੋਂ ਆਖਣੇ ਹਾਂ ਸਾਡਾ ਭਾਰ ਲਾਹੋ,
ਐਪਰ ਦਿਲੋਂ ਨਾ ਛਡਣਾ ਚਾਹਵਣੇ ਹਾਂ।
ਲੱਤਾਂ ਕੰਬਦੀਆਂ ਤੇ ਧੌਣ ਢਿਲਕਦੀ ਏ,
ਠੁਡੇ ਖਾਕੇ ਲਿੰਗ ਭੰਨਾਵਣੇ ਹਾਂ।
ਨਿਤ ਸੁਣ ਉਪਦੇਸ਼ ਨਾ...... ਹੁੰਦੀ,
ਮੁੜ ਮੁੜ ਢੀਠ ਬਣ ਕੇ ਪਏ ਆਵਣੇ ਹਾਂ।

ਜੀ ਚਾਹੁੰਦਾ ਏ ਬਣੀਏ ਮਰਦ ਬੱਚੇ,
ਏਸ ਡੈਣ ਤੋਂ ਜਾਨ ਛੁਡਾ ਲਈਏ।
ਸੱਚੇ ਮਾਂਦਰੀ ਗੁਰਾਂ ਦਾ ਫੂਕ ਮੰਤਰ,
ਵਿਚ ਕੁੱਜੇ ਭੂਤਨੀ ਪਾ ਲਈਏ।
ਮੁੜ ਕੇ ਫ਼ੇਰ ਨਾ ਕਦੀ ਹਨੇਰ ਪਾਇ,
ਬੂਟਾ ਜੜ੍ਹ ਤੋਂ ਇਹਦਾ ਪੁਟਾ ਲਈਏ।
ਦਾਸ ਆਖਦਾ ਆਸ ਤਾਂ ਹੋਏ ਪੂਰੀ,
ਵਿਚੋਂ ਮੰਗਤਾ ਜਦੋਂ ਗਵਾ ਲਈਏ।

## ਬੈਂਤ

(ਡੋਗਰਾ ਫ਼ੌਜ ਦੀ ਉਸਤੁਤੀ ਵਿਚ)

ਸ਼ਾਦੀ ਗ਼ਮੀ ਤੇ ਜੱਸ ਅਪਜੱਸ ਹੋਣਾ,
ਸਾਰੇ ਖੇਲ ਇਹ ਹੱਥ ਕਰਤਾਰ ਦੇ ਜੇ।
ਉਹ ਚਿੜੀਆਂ ਤੋਂ ਬਾਜ ਮਰਵਾ ਸਕੇ,
ਕੋਈ ਵਸ ਨਾ ਗਲ ਸੰਸਾਰ ਦੇ ਜੇ।
ਰਾਜਾ ਰੰਕ ਉਹਦੇ ਅਗੇ ਇਕ ਜਿਹਾ,
ਏਵੇਂ ਲੋਕ ਝੂਠੀ ਸ਼ੇਖੀ ਮਾਰਦੇ ਜੇ।
ਮਿਲੇ ਨੇਕ ਨਾਮੀ ਜਿਨ੍ਹੂੰ ਰੱਬ ਵਲੋਂ,
ਉਹਨੂੰ ਲੋਕ ਵੀ ਪਏ ਵਚਾਰਦੇ ਜੇ।

ਸੂਰਬੀਰ ਬਲਵਾਨ ਸਪੂਤ ਜੋਧੇ,
ਸ਼ੇਰ ਮਰਦ ਬਚੇ ਡੁੱਗਰ ਸ਼ੇਰ ਦੇ ਨੇ!
ਦਲ ਚੀਰ ਜਾਂਦੇ ਪਲ ਵਿਚ ਵੈਰੀਆਂ ਦਾ,
ਬਾਜਾਂ ਵਾਂਗ ਜਦੋਂ-ਪਕੜ ਫੇਰਦੇ ਨੇ।
ਨਸਣ ਦੇਣ ਨਾ ਦੁਸ਼ਮਣਾਂ ਮੂਜ਼ੀਆਂ ਨੂੰ,
ਜੀਕਣ ਅਜੜਾਂ ਨੂੰ ਸ਼ੇਰ ਘੇਰਦੇ ਨੇ।
ਕਟਕ ਸ਼ਤਰੂ ਦਾ ਮਾਰ ਗਰਦ ਕਰਦੇ,
ਸੱਚੇ ਸੂਰਮੇਂ ਧੰਨੀ ਸ਼ਮਸ਼ੇਰ ਦੇ ਨੇ।

ਬਿਜਲੀ ਵਾਂਗ ਕੜਕਣ ਗਜਣ ਵਾਂਗ ਬੱਦਲ,
ਜਿਹੜੀ ਤੋਪ ਬਦੂੰਕ ਦੀ ਲਾਂਵੰਦੇ ਨੇ।
ਨ੍ਹਿਰ ਖ਼ੂਨ ਦੀ ਚਾ ਵਗਾਣ ਪਲ ਵਿਚ,
ਲਹੂ ਵੈਰੀਆਂ ਦੇ ਨਾਲ ਨਹਾਂਵੰਦੇ ਨੇ।
ਮੂੰਹੀ-ਮੂੰਹ ਤਲਵਾਰ ਦੇ ਫੱਟ ਖਾਂਦੇ,
ਐਪਰ ਪੈਰ ਨਾ ਪਿੱਛਾਂ ਹਟਾਂਵੰਦੇ ਨੇ।
ਜਦ ਚੁੱਕ ਲੈਂਦੇ ਬੀੜਾ ਜੁੱਧ ਵਾਲਾ,
ਬਾਝ ਜਿਤਿਆਂ ਪਰਤ ਨਾ ਆਂਵੰਦੇ ਨੇ।

ਛਾਕੇ ਕਟ ਕੇ ਤੇ ਮਜਲਾਂ ਝਾਕ ਜਿਨ੍ਹਾਂ,
ਕਸ਼ਟ ਸਾਧ ਤਿੱਬਤ ਤਾਈਂ ਮਾਰਿਆ ਸੀ।
ਔਕੜ ਬਣੀ ਜਾਂ ਦਿੱਲੀ ਦੇ ਗ਼ਦਰ ਵਾਲੀ,
ਮਲਕਾ ਰਾਣੀ ਨੇ ਤਦੋਂ ਵੰਗਾਰਿਆ ਸੀ।
ਛਾਤੀ ਡਾਹ ਬੇੜਾ ਗੌਰਮੈਂਟ ਵਾਲਾ,
ਡਾਵਾਂਡੋਲ ਹੋਂਦਾ ਇਨ੍ਹਾਂ ਤਾਰਿਆ ਸੀ।
ਆਕੀ ਹੋਈ ਅਗਰੋਹ ਦਾ ਮੁਲਕ ਜਦੋਂ,
ਫ਼ੌਜ ਡੋਗਰੀ ਨੇ ਜਾ ਸੁਧਾਰਿਆ ਸੀ।

ਕੈਸਰ ਹਿੰਦ ਜਾਰਜ ਪੰਜਮ ਜਾਣਦੇ ਸਨ,
ਬੀਰ ਡੋਗਰੇ ਸ਼ੇਰ ਮੈਦਾਨ ਦੇ ਨੇ।
ਹੋਰ ਜੰਗ ਕੋਲੋਂ ਲੋਕ ਸੰਗ ਜਾਂਦੇ,
ਛਾਤੀ ਡੋਗਰੇ ਆ ਕੇ ਤਾਣਦੇ ਨੇ।
ਮੰਗ ਲਈ ਮਹਾਰਾਜ ਤੋਂ ਮਦਦ ਵੀ,
ਤੇਰੇ ਡੋਗਰੇ ਜੰਗ ਦੀ ਸ਼ਾਨ ਦੇ ਨੇ।
ਏਨ੍ਹਾਂ ਉਤੇ ਭਰੋਸਾ ਸਰਕਾਰ ਦਾ ਏ,
ਨਾਮੀ ਸੂਰਮੇ ਜਿਹੜੇ ਜਹਾਨ ਦੇ ਨੇ।

(੬ ਹਾੜ ਸੰਮਤ ੧੯੭੪)

⁘

## ਡਾਕਟਰ ਪ੍ਰੀਤਮ ਸਿੰਘ 'ਪ੍ਰੀਤਮ'

(1878—1960)

(੧)

ਈੜੀ–ਆਖੇ ਤਜੀਂ ਈਰਖਾ, ਈਸ਼ਵਰ ਨਾਮ ਧਿਆਈਂ ਤੂੰ,
ਜਨਮ ਅਮੋਲਕ ਇਹ ਮਨੁੱਖਾ, ਬਿਰਥਾ ਨਾ ਗਵਾਈਂ ਤੂੰ।
ਤੂੰ ਖਟ ਘਾਲ ਕਿਛ ਹਥੋਂ ਵੰਡੀਂ, ਵੰਡ ਕੇ ਨਾ ਪਛਤਾਈਂ ਤੂੰ,
ਹੱਕ ਪਰਾਇਆ ਸੂਰ ਗਾਂਈਂ ਤੁਲ, 'ਪ੍ਰੀਤਮ' ਹੱਥ ਨਾ ਲਾਈਂ ਤੂੰ।

(੨)

ਖੱਖਾ–ਆਖੇ ਖਬਰ ਨਹੀਂ ਕਿਉਂ, ਬੁਲਬੁਲ ਪਿੰਜਰੇ ਪਾਣਾ ਏਂ,
ਲੱਭੇਂ ਆਪ ਆਜ਼ਾਦ ਹੋਵਣਾ, ਕੈਦੀ ਹੋਰ ਬਨਾਣਾ ਏਂ।
ਖੁਸ਼ ਹੋਵਣ ਦੇ ਕਾਰਨ ਕਾਹਨੂੰ, ਪਿਆ ਬਟੇਰ ਲੜਾਣਾ ਏਂ,
ਜਿਹਨੂੰ ਸਮਝੇਂ ਰਾਗ 'ਪ੍ਰੀਤਮ', ਇਹ ਰੋਵਣ ਬੇ-ਜ਼ਬਾਣਾ ਏਂ।

(੩)

ਠੱਠਾ–ਆਖੇ ਠਾਕਣ ਤੈਨੂੰ, ਵੇਦ ਕਤੇਬ ਬੁਰਾਈ ਤੋਂ
ਖ਼ੁਦੀ, ਤਕੱਬਰ, ਬਦੀ, ਬਖ਼ੀਲੀ, ਨਾਲੇ ਬੁਰੀ ਕਮਾਈ ਤੋਂ।
ਦੇਸ਼ ਮਿੱਤਰ ਤੇ ਧਰੋਹ ਤੋਂ ਠਾਕਣ, ਵਰਜਣ ਕਿਰਤਘਣਤਾਈ ਤੋਂ,
ਖ਼ੁਸ਼ ਹੁੰਦਾ ਰੱਬ ਕੀਤਿਆਂ 'ਪ੍ਰੀਤਮ', ਨਾਲ ਬੁਰੇ ਭਲਿਆਈ ਤੋਂ।

(੪)

ਢੱਢਾ–ਆਖੇ ਢਲੀ ਜਵਾਨੀ, ਹੁਣ ਤਾਂ ਚਿੱਤੋਂ ਚਿਤਾਰ ਕੁੜ,
ਰਾਮ ਕਿਥੇ ਨੇ ਕਿਥੇ ਏ ਰਾਵਨ, ਹੋਰ ਕਿਥੇ ਬਲਕਾਰ ਕੁੜੇ ?
ਕ੍ਰਿਸ਼ਨ, ਕੰਸ, ਕੈਰੋਂ ਤੇ ਪਾਂਡੋ, ਕਰ ਲਏ ਮੌਤ ਸ਼ਕਾਰ ਕੁੜੇ,
ਸੈ ਵਰਿਆਂ ਦੇ ਜੀ ਜੀ 'ਪ੍ਰੀਤਮ', ਤੁਰ ਗਏ ਹੱਥ ਪਸਾਰ ਕੁੜੇ।

(੫)

ਤੱਤਾ–ਆਖੇ ਤੂੰ ਨਹੀਂ ਕੀਤਾ, ਜਗ ਤੇ ਜੋ ਕੁਛ ਕਰਨਾ ਸੀ,
ਮਨ ਖ਼ਲਕਤ ਦਾ ਮੰਦਰ ਰੱਬੀ, ਜਾਣ ਦੁਖਾਣੋਂ ਡਰਨਾ ਸੀ।
ਈਸ਼ਵਰ ਭਾਣਾ ਮਿੱਠਾ ਕਰ ਕੇ, ਨਾਲ ਖ਼ੁਸ਼ੀ ਦੇ ਜਰਨਾ ਸੀ,
'ਪ੍ਰੀਤਮ' ਸੀ ਮਾਹੀ ਜੇ ਮਿਲਣਾ, ਜੀਵੰਦਿਆਂ ਹੀ ਮਰਨਾ ਸੀ।

(੬)

ਪੱਪਾ–ਆਖੇ ਠੰਡ ਪ੍ਰੀਤਮਾਂ, ਦਿਲ ਦੁਖੀਆਂ ਦੇ ਪਾਈਂ ਵੇ,
ਲੜਦੇ ਲੋਕੀ ਬਣ ਸਾਲਸ ਜਾ, ਹੱਥੀਂ ਆਪ ਛੁਡਾਈਂ ਵੇ।
ਗ਼ਮ ਦੀਆਂ ਗੰਢਾਂ ਖੋਲ੍ਹ ਦਈਂ, ਪੇਚ ਨਾ ਪੁੱਠੇ ਪਾਈਂ ਵੇ,
ਬੁਰਾ ਮਿਟਾ ਕੇ ਦਿਲ ਤੋਂ 'ਪ੍ਰੀਤਮ', ਸਭ ਨੂੰ ਯਾਰ ਬਣਾਈਂ ਵੇ।

(੭)

ਬੱਬਾ–ਆਖੇ ਬਸ ਇਹਵਾ ਸੀ, ਮਤਲਬ ਤੈਂ ਜਗ ਆਵਣ ਦਾ,
ਦੁਖ ਦੁਖੀਆਂ ਦੇ ਵੰਡ ਲੈਣੇ, ਭੁਲਿਆਂ ਰਸਤੇ ਪਾਵਣ ਦਾ।
ਜਾਨਣ ਪੀੜ ਪਰਾਈ ਆਪਣੀ, ਹਰ ਫੱਟੇ ਪੱਟੀ ਲਾਵਣ ਦਾ।
ਹਰ ਮੁਸ਼ਕਲ ਤੇ ਪੁਜਣਾ 'ਪ੍ਰੀਤਮ', ਦੁਖ ਸਦ ਤੇ ਨਠੇ ਜਾਵਣ ਦਾ।

(੮)

ਗਾਗਾ–ਆਖੇ ਰੇ ਮਨ ਸਮਝੀਂ, ਲੇਖਾ ਲਿਖਿਆ ਜਾਂਦਾ ਏ,
ਜੋ ਕੁਛ ਬੀਜੇਂ ਬਾਬਾ ਏਥੇ, ਹੱਥ ਅਗੇ ਉਹ ਆਂਦਾ ਏ।
ਕਿੱਕਰ--ਅੱਕ ਬੀਜ ਕੇ ਕੋਈ, ਅੰਬ ਅਨਾਰ ਨਾ ਖਾਂਦਾ ਏ,
'ਪ੍ਰੀਤਮ' ਜੀ ਫਲ ਕੌੜੇ ਮਿਠੇ, ਮਿਲਸਨ ਜੋ ਤੂੰ ਗੁਂਦਾ ਏਂ।

(੯)

ਵੱਵਾ–ਆਖੇ ਵਾਹ ਸੋਹਣੀ, ਦੁਨੀਆਂ ਰੱਬ ਬਣਾਈ ਏ,
ਫਲ ਖਾਣੋਂ, ਫੁੱਲ ਸੁੰਘਣੇ ਵਲੋਂ, ਕੀਤੀ ਨਹੀਂ ਮਨਾਹੀ ਏ।
ਮੱਖੀ ਵਾਂਗ ਨਾ ਫਸਣਾ ਰਾਬੇ, ਇਹੋ ਬੜੀ ਦਾਨਾਈ ਏ,
ਰਖੀਂ ਯਾਦ ਸਦਾ ਇਹ 'ਪ੍ਰੀਤਮ', ਮਰਨਾ ਸਭ ਲੋਕਾਈ ਏ।

('ਪ੍ਰੀਤਮ ਕਿਆਰੀ ਦੇ ਖਿੜਦੇ ਫੁੱਲ' ਵਿਚੋਂ)

⁂

## ਗ਼ੁਲਾਮ ਮੁਹੰਮਦ 'ਖ਼ਾਦਮ'

(1882—1957)

### ਸੁਬ੍ਹਾ ਕਸ਼ਮੀਰ

ਅੱਧੀ ਰਾਤ ਦਾ ਵਕਤ ਸੀ ਜਾਗ ਆ ਗਈ,
ਜਦੋਂ ਵੇਖਿਆ ਵਲ ਮੈਂ ਤਾਰਿਆਂ ਦੇ।
ਝੋਲੀ ਵਿਚ ਅਸਮਾਨ ਦੀ ਬੈਠ ਕੇ ਤੇ,
ਬਾਤਾਂ ਕਰਨ ਪਏ ਨਾਲ ਇਸ਼ਾਰਿਆਂ ਦੇ।
ਚੰਨ ਸਦਰ ਸੀ ਉਨ੍ਹਾਂ ਦਾ ਉਸ ਵੇਲੇ,
ਮੂੰਹ 'ਤੇ ਚਮਕਦਾ ਨੂਰ ਸੀ ਸਾਰਿਆਂ ਦੇ।
ਰੱਜ਼ਾਕਾਰਾਂ ਦਾ ਕੰਮ ਤਮਾਮ ਡਿੱਠਾ,
ਇਹ ਸਪੁਰਦ ਸੀ ਉਨ੍ਹਾਂ ਸਿਆਰਿਆਂ ਦੇ।

ਅੱਲਾ ਜਾਣਦਾ ਏ ਦਸਾਂ ਕੀ ਤੁਹਾਨੂੰ,
ਜਿਹੜੀ ਰੌਣਕ ਸੀ ਅਰਸ਼ੇ-ਬਰੀਂ ਉਤੇ।
ਐਪਰ ਉਸ ਦੇ ਮੁਕਾਬਲੇ ਵਿਚ ਦੇਖੀ,
ਹੈ ਸੀ ਸਖ਼ਤ ਖ਼ਮੋਸ਼ੀ ਜ਼ਿਮੀਂ ਉਤੇ।

ਏਨੀ ਦੇਰ ਅੰਦਰ ਕੀ ਵੇਖਦਾਂ ਮੈਂ,
ਸਖ਼ਤ ਜ਼ਿਮੀਂ 'ਤੇ ਸ਼ੋਰ ਪੁਕਾਰ ਹੋਇਆ।

ਸੁੰਘੜ ਗਿਆ ਹਨੇਰਾ ਵੀ ਖੌਫ਼ ਮਾਰੇ,
ਦਿਨ ਦਾ ਬਾਦਸ਼ਾਹ ਆ ਨਮੂਦਾਰ ਹੋਇਆ ।
ਲਗੀਆਂ ਹੋਣ ਨਜ਼ਰਾਂ ਪੇਸ਼ ਉਸ ਦੇ,
ਤੇ ਕੁਰਬਾਨ ਤਾਰਾ ਬੇ ਸ਼ੁਮਾਰ ਹੋਇਆ ।

ਸੱਬਾ ਗੁੱਲਾਂ ਦੇ ਆਣ ਸਰਹਾਣਿਆਂ 'ਤੇ,
ਛੱਟੇ ਸ਼ਬਨਮ ਦੇ ਦੇਕੇ ਜਗਾਣ ਲਗ ਪਈ ।
ਹਰ ਚਮਨ ਅੰਦਰ ਹਰ ਸ਼ਾਖ਼ ਵੇਖੀ,
ਖ਼ੁਸ਼ੀ ਨਾਲ ਸਰ ਤੇ ਗੁਲ ਹਿਲਾਣ ਲਗ ਪਈ ।

ਅਜਬ ਕਦਰਤੀ ਇਨ੍ਹਾਂ ਨਜ਼ਾਰਿਆਂ ਨੂੰ,
ਮੈਂ ਵੇਖ ਕੇ ਜਾਂ ਨਸਾਰ ਹੋਇਆ ।
ਵੁਜ਼ੂ ਗੁੱਲਾਂ ਨੂੰ ਸ਼ਬਨਮ ਕਰਾਣ ਲਗੀ,
ਤੇ ਆਜ਼ਾਨ ਉਪਰ ਆਬਸ਼ਾਰ ਹੋਇਆ ।
ਲਗੇ ਹੋਣ ਸਾਮਾਨ ਅਬਾਦਤਾਂ ਦੇ,
ਤੇ ਮੁਸੱਲੇ ਲਈ ਸਬਜ਼ਾ ਤਿਆਰ ਹੋਇਆ ।
ਕਦ ਕਾਮਤ ਬੁਲਾਈ ਸਫ਼ੈਦਿਆਂ ਨੇ,
ਤੇ ਅਮਾਮਤ ਲਈ ਅਗੇ ਚਨਾਰ ਹੋਇਆ ।

ਪੱਤਾ ਪੱਤਾ ਅਬਾਦਤ ਵਿਚ ਵੇਖਿਆ ਮੈਂ,
ਸ਼ਾਖਾਂ ਝੁਕਣਾ ਸਭ ਨੂੰ ਸਿਖਾਣ ਲਗੀਆਂ ।

ਬਿਸਤਰ ਸਬਜ਼ ਪਲੱਸ਼ ਦਾ ਜ਼ਮੀਨ ਉਤੇ,
ਰੰਗਤ ਅਜਬ ਗੂੜ੍ਹੀ ਪਿਆਰੀ ਲਗਦੀ ਸੀ ।
ਹੈ ਅਜਬ ਕਿ ਸਰਦ ਪਹਾੜੀਆਂ ਥੀਂ
ਪਿਗਲ ਪਿਗਲ ਪਈ ਚਾਂਦੀ ਵਗਦੀ ਸੀ ।
ਜਾਦੂ ਭਰੀ ਆਵਾਜ਼ ਸੀ ਪੰਛੀਆਂ ਦੀ,
ਬੋਲੀ ਹਰ ਇਕ ਦੀ ਦਿਲ ਨੂੰ ਠਗਦੀ ਸੀ ।
ਹੈਸੀ ਦੂਰ ਇਕ ਵਾਰ ਦੇ ਦੇਖਣੇ ਥੀਂ,
ਤਪਸ਼ ਸ਼ਾਇਰ ਅੰਦਰ ਜਿਸ ਅੱਗ ਦੀ ਸੀ ।

ਕਰਾਂ ਕੀ ਤਾਰੀਫ਼ ਉਸ ਜਗਾ ਦੀ ਮੈਂ,
ਸੈਰ ਗਾਹ ਅਮੀਰ ਗ਼ਰੀਬ ਦੀ ਏ ।

ਕਿਤੇ ਦੁਨੀਆਂ ਜਹਾਨ ਤੇ ਨਹੀਂ ਹੋਣੀ,
ਰਾਤ ਜੰਮੂ ਤੇ ਸੁਬ੍ਹਾ ਕਸ਼ਮੀਰ ਦੀ ਏ।

ਆਫ਼ਤਾਬ ਦੀਆਂ ਰੰਗਾ ਰੰਗ ਕਿਰਨਾਂ,
ਕੁਦਰਤ ਤਾਣੀਆਂ ਹਰ ਇਕ ਪਹਾੜ ਉਤੇ।
ਗੋਇਆ ਦਫ਼ਨ ਹੋ ਗਈ ਰਾਤ ਇਨ੍ਹਾਂ ਅੰਦਰ,
ਚਾੜ੍ਹੇ ਸੁਬ੍ਹਾ ਨੇ ਜ਼ਰੀਂ ਉਛਾੜ ਉੱਤੇ।
ਤੂਦੇ ਬਰਫ਼ ਦੇ ਚਾਂਦੀ ਦੀ ਸ਼ਕਲ ਬਣ ਗਏ,
ਗੋਇਆ ਮੰਨਤਾਂ ਗਿਆ ਕੋਈ ਚਾੜ੍ਹ ਉੱਤੇ।
ਲਗੀ ਵਾ ਅਠਕੇਲੀਆਂ ਕਰਨ ਯਾਰੋ,
ਰੰਗ ਰੌਣਕ ਦੇ ਚੜ੍ਹੇ ਉਛਾੜ ਉੱਤੇ।

ਰਾਗ ਖ਼ੁਸ਼ੀ ਦੇ ਪੰਛਿਆਂ ਛੇੜ ਦਿੱਤੇ,
ਉਹ ਅਵਾਜ਼ ਪਿਆਰੀ ਆਬਸ਼ਾਰ ਸੁਣ ਕੇ।
ਝੂਮਣ ਲਗ ਪਈਆਂ ਬੂਟੀਆਂ ਮਸਤ ਹੋ ਕੇ,
ਉਹ ਕੁਦਰਤ ਦੀ ਬਾਂਕੀ ਸਤਾਰ ਸੁਣ ਕੇ।

ਸ਼ਾਲਾਮਾਰ ਅੰਦਰ ਸੁਬ੍ਹਾ ਜਾਏ ਜਿਹੜਾ,
ਕਹਿਣ ਗੁਲ ਆ ਜਾ ਸਰ ਸਹਿਲਾਣ ਬੈਠੇ।
ਛਾਬੇ ਲਾ ਕੇ ਸ਼ਬਨਮ ਦੇ ਮੋਤਿਆਂ ਦੇ,
ਲਭਣ ਗੁਲ ਜਿਉਂ ਮਾਲਕ ਦੁਕਾਨ ਬੈਠੇ।
ਯਾ ਪੈਮਾਨੇ ਉਹ ਕੇਜਰ ਥੀਂ ਭਰੇ ਦਿਸਣ,
ਲੈ ਕੇ ਜੰਨਤ ਦੇ ਵਿਚ ਗੁਲਮਾਨ ਬੈਠੇ।

ਨਰਮ ਗੁਦਗੁਦਾ ਤੇ ਲਚਕਦਾਰ ਸਬਜ਼ਾ,
ਬਿਸਤਰ ਵਿਛੇ ਗੋਇਆ ਸਬਜ਼ ਸਿਲਕ ਦੇ ਨੇ।
ਵੇਖਣ ਵਾਲਿਆਂ ਦੇ ਅੱਲਾ ਜਾਣਦਾ ਏ,
ਪਏ ਪੈਰ ਨਿਗਾਹ ਦੇ ਤ੍ਰਿਲਕਦੇ ਨੇ।

✱

## ਬੁੱਧ ਸਿੰਘ ਗਿਆਨੀ

(1892—1952)

### ਇਤਿਹਾਸ ਦੀ ਲੋੜ

ਕੌਣ ਕਦੋਂ ਹੋਇਆ ਕੀਤਾ ਕੰਮ ਕਿਹੜਾ,
ਉਹਦਾ ਪਤਾ ਇਤਿਹਾਸ ਵਿਖਾਲਦਾ ਏ।

ਹਰ ਇਕ ਜ਼ਾਤ ਸੰਦੀ ਸੂਰਬੀਰਤਾ ਨੂੰ,
ਧੀਰਜ ਧਰਮ ਤੇ ਸ਼ਰਮ ਦਿਖਾਲਦਾ ਏ।

ਨੇਕੀ ਨੇਕਾਂ ਦੀ ਬਦੀ ਬੇਕਾਰੀਆਂ ਦੀ,
ਊਚ ਨੀਚਤਾ ਸਦਾ ਸੰਭਾਲਦਾ ਏ।

ਰਾਗ ਦ੍ਵੈਖ ਜੋ ਪ੍ਰਸਪਰ ਜ਼ਾਤੀਆਂ ਦਾ,
ਘਟਨਾਂ ਦਸ ਭਰੋਸਾ ਦਿਵਾਲਦਾ ਏ।

ਗਿਰੀਆਂ ਕੌਮਾਂ ਨੂੰ ਨਵਾਂ ਉਤਸ਼ਾਹ ਦੇ ਕੇ,
ਉਚੀ ਥਾਂ 'ਤੇ ਇਹ ਬਿਠਾਲਦਾ ਏ।

ਭੁਲੇ ਭਟਕਿਆਂ ਨੂੰ ਸਦਾ ਰਾਹ ਪਾਂਦਾ,
ਮੁਰਦੇ ਦਿਲਾਂ ਨੂੰ ਫੇਰ ਜੀਵਾਲਦਾ ਏ।

ਜੀਵਣ ਲੜੀ ਟੁੱਟੀ ਜਿਹਦੀ ਮੋਤੀਆਂ ਦੀ,
ਚੁਣ ਕੇ ਉਹਨੂੰ ਇਤਿਹਾਸ ਸੰਭਾਲਦਾ ਏ ।

ਸਮਾਂ ਬਨ੍ਹ ਕੇ ਬੀਤਦੇ ਕਾਲ ਵਿਚੋਂ,
ਇਤਿਹਾਸ ਹੀ ਰੋਕ ਬਹਾਲਦਾ ਏ ।

ਜਿਹਦੇ ਬੰਸ ਦਾ ਮਿਲੇ ਇਤਿਹਾਸ ਨਾਹੀਂ,
ਉਹ ਮਹਿਮਾਨ ਜਾਣੋ ਥੋੜੇ ਕਾਲ ਦਾ ਏ ।

ਕਥਾ ਚਰਤ ਵੀਚਾਰ ਕੇ ਚਿਤ ਅੰਦਰ,
ਜਾਣੂ ਹੋਵੰਦਾ ਨੇਕੀ ਦੀ ਚਾਲ ਦਾ ਏ ।

ਹਰ ਇਕ ਕੌਮ ਦੇ ਲਈ ਇਤਿਹਾਸ ਚਾਹੀਏ,
ਸ਼ੀਸ਼ਾ ਚਮਕਦਾ ਰਵੇ ਹਵਾਲ ਦਾ ਏ ।

ਅੰਨ੍ਹਾ ਅਕਲ ਦਾ ਕ੍ਰਿਤਘਣ ਪੁਰਖ ਕਿਹੜਾ,
ਚਾਹਵਾਨ ਨਾ ਵਡਿਆਂ ਦੇ ਹਾਲ ਦਾ ਏ ।

ਮਿਲਣ ਸੈਂਕੜੇ ਲਾਭ ਇਤਿਹਾਸ ਵਿਚੋਂ,
ਹਿੰਮਤ ਦਏ, ਮੁਸੀਬਤਾਂ ਟਾਲਦਾ ਏ ।

ਬਿਨ ਇਕ ਇਤਿਹਾਸ ਦੇ ਵਿਚ ਦੁਨੀਆਂ,
ਨਫ਼ਾ ਕੁਝ ਨਾ ਹੋਰ ਜੰਜਾਲ ਦਾ ਏ ।

ਰਹਿਣੀ ਬਹਿਣੀ ਸੁਭਾਵ ਗੁਣ ਚੰਗਿਆਂ ਦੇ,
ਪਾ ਪਾ ਪੂਰਨੇ ਖ਼ੂਬ ਸਖਾਲਦਾ ਏ ।

ਯਾਦਗਾਰ ਸੰਸਾਰ ਅਟੱਲ ਰੈਹਸੀ,
'ਬੁੱਧ ਸਿੰਘ' ਵਸਾਹ ਕੀ ਕਾਲ ਦਾ ਏ ।

('ਗੁਝੇ ਹੀਰੇ' ਵਿਚੋਂ)

## ਸੱਚੇ ਮਿੱਤਰ

(ਪਹਾੜੀ ਕਵਿਤਾ)

ਅੱਛ ਭਈਊ ਸੁਟਾ ਛੋੜੀ ਖੱਟਾ ਪਰ ਬੱਝੀ ਗੱਛ,
ਬਲ ਦੇ ਤੁਹਾੜੇ ਸਾਰੇ ਜੰਗਤ ਕੁੜੋਟੀਆਂ ।

ਡੀਕੀ ਡੂਕੀ ਹੁੱਟੀ ਗਨੇ ਅੱਛਨ ਨਾ ਸਾੜੇ ਕੀਹਾਂ,
ਬੁਹਾੜੇ ਬਿਨਾਂ ਬੀਤੀ ਗਛਣ ਦਿਨ ਰਾਤਾਂ ਖੋਟੀਆਂ ।

ਘੁਸੈ-ਮੁਸੈ ਉਨੀ ਮੁੜੀ ਗਰਜਾ ਆਲੀ ਗੱਲ ਬਾਈ,
ਬੁਝੀ ਕੈ ਤੈ ਲਗੀਆਂ ਅਕਾਸੈ ਅੰਨੇ ਚੋਟੀਆਂ ।

ਘਰੋਟਾ ਹੈ ਤੁਹਾੜਾ ਹੈਣ ਮਾਹੜਾ ਵਿਚ ਕੀਹੈ ਨਹੀਂ,
ਭਾਵੈਂ ਕਪੀ ਘਿਨੀ ਗੱਛੈ ਮਾਸੈ ਨੀਆ ਬੋਟੀਆਂ ।

ਧੰਨ ਮਾਲ ਹਭੋ ਹੈ ਘੁਮਾਇਆ ਤੁਹਾੜੇ ਕੁਪਤੈ ਰੀ,
ਦਿਲੋਟਾ ਹੈ ਰੱਬ ਗਰੀ ਇੱਜਤਾਂ ਉਚੋਟੀਆਂ ।

ਜਿਹੜਾ ਕੀ ਹੈ ਲੋੜ ਹੁਐ ਝੂਟ ਮਾਰੀ ਘਿਨੀ ਗੱਛ,
ਹਿਕੈ ਹੀ ਹੈ ਜਾਹਲ ਮਾਹਲ ਤਣੀਆਂ ਤਣੋਟੀਆਂ ।

ਜੀਓ-ਜੁਲੋਂ ਅੱਛੋ ਮੇਲ ਹੈ ਦਮੋਟੇ ਆਲਾ,
ਕਾਲ ਹੁਰਾਂ ਅਗੇ ਲਾਣਾ ਮਾਰੀ ਗੁਰਜੋਟੀਆਂ ।

ਈਹੈ ਨੇਹ ਮਿਤਰ ਰੱਬ ਹਭਨਾਂ ਨੇ ਮਥੈ ਲਾਏ,
ਬਿਛੜੈ ਨਾ ਪਾਣੀ ਜੀਹਾਂ ਮਾਰੀ ਹਿਨੋ ਸੋਟੀਆਂ ।

('ਪਹਾੜੀ ਸੋਗਾਤ' ਵਿਚੋਂ)

*

## ਬਿਸ਼ਨ ਸਿੰਘ 'ਕ੍ਰੀਟ'

(1901 ਈ: )

### ਸ਼ੇਰ-ਕੁੱਤੇ ਦੀ ਨੀਤੀ

ਨੀਤੀ ਅੰਦਰ ਲਿਖ ਗਏ ਨੇ, ਨੀਤੀਵੇਤਾ ਦਾਨੇ ।
ਨਾਲ ਇਸ਼ਾਰੇ ਪਰਖੇ ਜਾਂਦੇ, ਮੂਰਖ ਅਤੇ ਸਿਆਣੇ ॥

ਕੁੱਤੇ ਨੂੰ ਜਦ ਡੰਡਾ ਮਾਰੋ, ਡੰਡਾ ਮੂੰਹ ਵਿਚ ਪਾਵੇ ।
ਮਾਰਨ ਵਾਲਾ ਅਡਰਾ ਰਹਿੰਦਾ, ਉਸ ਨੂੰ ਉਹ ਨਾ ਖਾਵੇ ॥

ਮਾਰੇ ਸ਼ੇਰ ਨੂੰ ਗੋਲੀ ਕੋਈ, ਗੋਲੀ ਵਲ ਨਾ ਦੌੜੇ ।
ਦੁਸ਼ਮਣ ਸਮਝ ਸ਼ਕਾਰੀ ਤਾਂਈਂ, ਉਸ ਦਾ ਲਹੂ ਨਚੋੜੇ ॥

ਕੁੱਤਾ ਨੀਤੀ ਭੈੜੀ ਜਗ 'ਚ, ਇਸ ਤੋਂ ਫਲ ਨਹੀਂ ਮਿਲਦਾ ।
ਸ਼ੇਰ ਬੁੱਧੀ ਨੂੰ ਦਾਨੇ ਮੰਨਣ, ਫੁਲ ਖਿੜੇ ਹਰ ਦਿਲ ਦਾ ॥

'ਕ੍ਰੀਟ' ਸ਼ੇਰ ਦਾ ਜੀਵਨ ਚੰਗਾ, ਸਾਰਿਆਂ ਦੇ ਮਨ ਭਾਵੇ ।
ਕੁੱਤਾ ਨੀਤੀ ਘੁਰ ਘੁਰ ਝੂਠੀ, ਦੇਖੀ ਨਹੀਂ ਸੁਖਾਵੇ ॥

ਇਸ ਤੋਂ ਖੁਸ਼ ਨਾ ਹੋਵੇ ਕੋਈ, ਫਲ ਨਾ ਮਿਲਿਆ ਕਿਸੇ ।
ਬਹਿਸ ਮੁਬਾਹਿਸੇ ਅੰਦਰ ਚੰਗੀ, ਸ਼ੇਰ ਦੀ ਨੀਤੀ ਦਿਸੇ ॥

('ਜੀਵਨ ਫੁਹਾਰ' ਵਿਚੋਂ)

## ਕਸ਼ਮੀਰ

ਗੇਂਦਾ ਗੁਲਦਾਊਦੀਆਂ ਗੁਲਾਬ ਨੇ ਬਹਾਰ ਲਾਈ,
ਕੇਸਰ ਚੰਬੇਲੀ ਕਿਤੇ ਫੂਲ ਤਰਨਾੜੀਆਂ ।

ਗੋਸ਼ਾ ਬਗੂ ਨਾਖ਼ ਤੇ ਗਲਾਸ ਖਰਮਾਨੀਆਂ ਨੇ,
ਆੜੂ ਅਖਰੋਟ ਸੇਊ, ਸੇੜੂ ਲੂਚੇ ਹਾੜੀਆਂ ।

ਤੁੰਗ ਤੇ ਚਨਾਰ ਦਾਰ, ਸਰੂ ਤੇ ਸਫ਼ੇਦੇ ਯਾਰ,
ਚੁੰਮ ਰਹੇ ਅਕਾਸ਼ ਨੂੰ ਮੁਹੱਬਤਾਂ ਨੇ ਗਾੜ੍ਹੀਆਂ ।

'ਕ੍ਰੀਟ' ਕਸ਼ਮੀਰ ਉਤੇ ਰੂਪ ਸਾਰਾ ਸਿਟ ਹਬੀਂ,-
ਰੱਬ ਨੇ ਬਗੀਚਾ ਲਾਇਆ ਸਾਵੀਆਂ ਪਹਾੜੀਆਂ ।

('ਨੂਰੀ ਝਲਕਾਂ' ਵਿਚੋਂ)

## ਪੁਣਛ

'ਪੁਲਸਤ ਰਿਖੀ' ਨੇ ਤਪ ਕੀਤਾ ਸੀ, ਜਿਸ ਥਾਂ ਉਮਰਾ ਤੋੜੀ,
ਉਹ ਨਿਸ਼ਾਣ ਹੁਣ ਭੁਲਦਾ ਜਾਂਦਾ, ਨਾਮ 'ਨਰਾਇਣ ਖੋੜੀ' ।

ਕਿਵੇਂ ਉਲਟ ਇਹ 'ਕ੍ਰੀਟ' ਪੁਲਸਤੋਂ ਪੁਣਛ ਨਾਮ ਹੋ ਗਿਆ,
ਏਸ ਜਿਹਾ ਨਾ ਸਵਰਗੀ ਟੁਕੜਾ, ਸਾਰੀ ਦੁਨੀਆਂ ਲੋੜੀ ।

## ਚੰਡਕ

'ਚੰਡ', 'ਮੁੰਡ' ਦੇ ਮਾਰਨ ਕਰਕੇ, ਚੰਡੀ ਪੈ ਗਿਆ ਨਾਂ ।
ਦੇਵਤਿਆਂ ਨੂੰ ਖੁਸ਼ ਕਰ ਬੈਠੀ, ਵੇਖ ਕੇ ਠੰਡੀ ਛਾਂ ॥

ਹੈ ਉਹ 'ਕ੍ਰੀਟ' ਸੁਹਾਵੀ 'ਚੰਡਕ',[1] ਪੁਣਛ 'ਚ ਇਕ ਉਘੀ ।
ਆਬੋ-ਹਵਾ ਤੇ ਸੁੰਦਰਤਾ ਵਿਚ ਸਭ ਤੋਂ ਚੰਗੀ ਥਾਂ ॥

1. ਪੁਣਛ ਤੋਂ ਛੇ ਮੀਲ ਦੂਰ ਇਕ ਪਿੰਡ

## ਗਿਰਜਨ ਪਹਾੜ

ਪੱਬਾਂ ਪਰਨੇ ਹੋ ਕੇ 'ਗਿਰਜਨ'[1] ਲਾਈ ਅਕਾਸ਼ ਤੇ ਚੋਟੀ।
ਸ਼ਿਵ ਜੀ ਨਾਲੋਂ ਉਮਰਾਂ ਤੇਰੀ, ਲੰਬੀ ਹੈ ਕਿ ਛੋਟੀ॥

ਮਾਰਕੰਡੇ ਤੇ ਸ਼ਿਵਜੀ ਮੈਥੋਂ ਤਿਆਗ ਉਮਰ ਵਿਚ ਛੋਟੇ।
ਛਾਲ ਓਢ ਉਨ੍ਹਾਂ ਤਪ ਕੀਤੇ, ਮੈਂ ਨਾ ਲਾਈ ਲੰਗੋਟੀ॥

## ਤ੍ਰੈ ਕੁੰਡਾਂ

ਸ੍ਰੀ ਰਾਮ ਤੇ ਸੀਤਾ ਲਛਮਣ, ਫਿਰਦੇ ਆਏ ਸੁਖ ਰਾਸੀ।
ਜਿਸ ਥਾਂ ਬੈਠ ਉਨ੍ਹਾਂ ਤੱਪ ਕੀਤਾ, ਥਾਂ ਉਹ ਉਘੀ ਖਾਸੀ।

'ਰਾਮ ਕੁੰਡ', 'ਲਛਮਣ ਕੁੰਡ' ਤੇ 'ਸੀਤਾ ਕੁੰਡ' ਹੁਣ ਕਹਿੰਦੇ।
ਛਜਲੇ[2] ਵਿਚ ਕਦੇ ਸੀ ਆਏ, 'ਕ੍ਰੀਟ' ਰਾਮ ਬਨਬਾਸੀ।

('ਨੂਰੀ ਝਲਕਾਂ' ਵਿਚੋਂ)

*

1. ਪੀਰ ਪੰਜਾਲ ਦੀਆਂ ਪਹਾੜੀਆਂ ਵਿਚੋਂ ਇਕ ਪਹਾੜ 2. ਜ਼ਿਲਾ ਪੁਣਛ ਦੀ ਤਹਿਸੀਲ ਮਹਿੰਡਰ ਵਿਚ ਇਕ ਪਿੰਡ ਜਿੱਥੇ ਇਹ ਤਿੰਨ 'ਕੁੰਡ' ਹਨ

## ਦਲੀਪ ਸਿੰਘ ਸੂਦਨ

(1910-1969)

### ਚੰਨ ਮ੍ਹਾੜਾ

(ਪਹਾੜੀ ਕਵਿਤਾ)

ਤੂੜ੍ਹੇ ਨਾਲ ਨੇਹੁੰ ਲਾਈ ਮ੍ਹਾੜਾ ਬੁਰਾ ਹਾਲ ਹੋਇਐ,
ਅੱਥਰੂੰਆਂ ਕੀ ਡੋਲ੍ਹੀ ਡੋਲ੍ਹੀ ਨੀਰ ਸਾਰਾ ਮੁੱਕਿਆ ।
ਤਕੀ ਤਕੀ ਥੱਕੀ ਗਈ ਆਂ ਰਾਹ ਤੂੜ੍ਹਾ ਢੱਕੀ ਵਾਲਾ,
ਚੰਨ ਮ੍ਹਾੜਾ ਚੜ੍ਹਿਆ ਨਾ ਕਿਹੜੇ ਪਾਸੇ ਲੁੱਕਿਆ ।

ਇਕ ਵਾਰੀ ਅੱਛੀ ਔਰ ਹਾਲ ਮ੍ਹਾੜਾ ਦਿੱਖੀ ਗੱਛ,
ਮਾਸੈ ਨਾ ਨ ਲਾਸ ਰਿਹਾ ਪਿੰਜਰਾ ਈ ਸੁੱਕਿਆ ।
ਤੂੜ੍ਹੀਆਂ ਉਡੀਕਾਂ ਵਿਚ ਅੜੀ ਹੋਈ ਜਾਨ ਮ੍ਹਾੜੀ ।
ਦਾਣਾ ਪਾਣੀ 'ਸੂਦਨਾ' ਚਿਰੋਕਣਾ ਏ ਮੁੱਕਿਆ ।

ਠੰਢੇ ਨੈਂ ਦਿਹਾੜੇ ਕਾਹੜੇ ਨਾਲ ਦੁਖ ਫੋਲਾਂ,
ਲੰਮਿਆਂ ਵਿਛੋੜਿਆਂ ਨਾ ਸਲ ਹਾਏ ! ਸੱਜਣਾ ।
ਬਰਫ਼ਾ ਵੀ ਫੇਰਾ ਪਾਈ ਚਿਟੋ-ਹਿਟ ਲਾਈ ਸਾਰੈ,
'ਦਿਖੀ ਦਿਖੀ ਬਦਲਾਂ ਕੀ ਚੇਤਾ ਆਏ ਸੱਜਣਾ ।

ਮੌਲਿਆ ਏ ਬਾਗ਼ ਸਾੜ੍ਹਾ ਚਿੱਟੇ ਪੀਲੇ ਫੁਲਾਂ ਕੰਨੈਂ,
ਤੂੜ੍ਹੇ ਬਿਨਾਂ ਕਿਹੜੇ ਕੰਮ ਮ੍ਹਾੜੇ ਭਾਏ ਸੱਜਣਾ ।
ਚੜ੍ਹਿਆ ਬਸਾਖ ਸਾੜ੍ਹੀ ਸੱਧਰ ਨਾ ਹੋਈ ਪੂਰੀ,
ਦਿਲ ਮ੍ਹਾੜਾ ਰੋਈ ਰੋਈ ਗੀਤ ਗਾਏ ਸਜਣਾ ।

('ਸੂਦਨ ਸੱਧਰਾਂ' ਵਿਚੋਂ)

## ਪ੍ਰੀਤਮ ਪਿਆਰਾ

ਸ਼ਹਿਰ ਪੁਣਛ ਦੇ ਘੇਰੇ ਅੰਦਰ, ਘਿਰ ਗਏ ਲੋਕ ਵਿਚਾਰੇ,
ਨਾ ਕੋਈ ਬਾਹਰੋਂ ਅੰਦਰ ਆਵੇ, ਨਾ ਕੋਈ ਬਾਹਰ ਪਧਾਰੇ ।

ਚਾਰ ਚੁਫੇਰੇ ਦੁਸ਼ਮਨ ਬੈਠਾ, ਤਕ ਤਕ ਗੋਲੀਆਂ ਠੋਕੇ,
ਕਰਨ ਪਏ ਅਰਦਾਸਾਂ ਲੋਕੀ, ਹੰਝੂਆਂ ਹਾਰ ਪਰੋਕੇ ।

ਨੇੜਿਉ ਹੋ ਕੇ ਸੁਣਿਆ ਰੱਬ ਨੇ, ਕਿਸਮਤ ਪਲਟਿਆ ਪਾਸਾ,
ਉੜੀ ਤੋਂ ਹਿੰਦ ਸੈਨਾ ਪਹੁੰਚੀ, ਦਿੱਤਾ ਆਣ ਦਲਾਸਾ ।

ਚਾਲੀ ਹਜ਼ਾਰ ਇਨਸਾਨਾਂ ਦਾ, ਇਕ ਰਾਖਾ ਰੱਬ ਪਠਾਇਆ,
ਜਿਸ ਨੇ ਆ ਕੇ ਮੌਤ ਦੇ ਮੂੰਹੋਂ, ਖਲਕਤ ਤਾਈਂ ਬਚਾਇਆ ।

ਇਹ ਪ੍ਰੀਤਮ ਸਿੰਘ ਬ੍ਰਿਗੇਡੀਅਰ ਸੀ, ਜੋ ਬਣਿਆ ਆਣ ਸਹਾਰਾ,
ਪਿਆਰ ਵੰਡਾ ਕੇ ਸਭ ਦੇ ਦਿਲ ਦਾ, ਬਣ ਗਿਆ ਪ੍ਰੀਤਮ ਪਿਆਰਾ ।

ਚਾਰ ਚੁਫੇਰੇ ਫ਼ੌਜ ਖਲ੍ਹਾਰੀ, ਕਰ ਪੱਕੀ ਰਖਵਾਲੀ,
ਖਲਕਤ ਸਾਰੀ ਨਾਲ ਮੁਹੱਬਤ, ਇਸ ਜਰਨੈਲ ਸੰਭਾਲੀ ।

ਆਪਣਾ ਸੁਖ ਆਰਾਮ ਗੁਆ ਕੇ, ਸੁਖ ਦੇਂਦਾ ਸਭ ਤਾਈਂ,
ਲੋਕੀ ਸਮਝਣ ਸਾਡਾ ਹੈ ਇਹ, ਮਾਲਕ ਸੱਚਾ ਸਾਈਂ ।

ਦੁਸ਼ਮਨ ਦਾ ਘੇਰਾ ਸਭ ਪਾਸੇ, ਹੱਲੇ ਹੋਣ ਹਜ਼ਾਰਾਂ,
ਪ੍ਰੀਤਮ ਖਲਕ ਬਚਾਵਣ ਖਾਤਰ, ਕਰਦਾ ਸੋਚ ਵਿਚਾਰਾਂ ।

ਸਾਫ਼ ਦਿਲ ਤੇ ਰੱਬ ਨੇ ਆਪੂੰ, ਬਖਸ਼ ਦਿਤਾ ਉਪਰਾਲਾ,
ਹਵਾਈ ਜਹਾਜ਼ ਦਾ ਅੱਡਾ ਹੋਵੇ, ਬਣ ਜਾਏ ਕੰਮ ਸਖਾਲਾ ।

ਪ੍ਰੀਤਮ ਪਿਆਰੇ ਹੁਕਮ ਸੁਣਾਇਆ, ਹਵਾਈ ਗਰਾਊਂਡ ਬਣਾਈਏ,
ਰਲ ਮਿਲ ਸਾਰੇ ਅਪਣੇ ਹੱਥੀਂ, ਛੇਤੀ ਕੰਮ ਮੁਕਾਈਏ।

ਲੋਕਾਂ ਸੁਣਕੇ ਖ਼ੁਸ਼ੀ ਮਨਾਈ, ਗਿੱਠ ਗਿੱਠ ਚੜ੍ਹ ਗਈ ਲਾਲੀ,
ਕਹੀਆਂ ਗੈਂਤੀਆਂ ਲੈਕੇ ਦੌੜੇ, ਰਿਹਾ ਨਾ ਕੋਈ ਖਾਲੀ।

ਕਟੇ ਰੁਖ ਤੋੜੀਆਂ ਵੱਟਾਂ, ਤੜ ਤੜ ਧਰਤੀ ਪੁਟੀ,
ਪੱਥਰ ਰੋੜੇ ਪਰ੍ਹਾਂ ਵਗਾਏ, ਫੜ ਫੜ ਮਿੱਟੀ ਕੁਟੀ।

ਚੰਦ ਦਿਨਾਂ ਵਿਚ ਸਿਧਾ ਕਰ ਕੇ, ਬੜਾ ਮੈਦਾਨ ਬਣਾਇਆ,
ਨਾਲ ਪਿਆਰ ਦੇ ਨਾਮ ਪ੍ਰੀਤਮ, ਐਰੋਡਰੋਮ ਰਖਾਇਆ।

ਮੇਹਰ ਸਿੰਘ ਸਰਦਾਰ ਸਜੀਲਾ, ਸਿਆਣਾ ਬੜਾ ਉਡਾਕੂ,
ਹਵਾਬਾਜ਼ਾਂ ਦਾ ਮੋਹਰੀ ਵੱਡਾ, ਦੁਸ਼ਮਨ ਉਤੇ ਭਾਰੂ।

ਪਹਿਲੀ ਵੇਰਾਂ ਗਿਆ ਘੂਕਦਾ, ਖ਼ੂਬ ਉਡਾਰੀਆਂ ਲਾ ਕੇ,
ਇਕੋ ਗੇੜਾ ਲਾ ਅਸਮਾਨੀ, ਜਹਿਜੇ ਉਤਰਿਆ ਆ ਕੇ।

ਪਿਛੇ ਜਾਣ ਡਿਕੋਟੇ ਲਗੇ, ਸਾਜ-ਸਮਾਨ ਪਹੁੰਚਾਵਣ,
ਉਧਰੋਂ ਲਦ ਰਫਿਊਜੀਆਂ ਤਾਈਂ, ਜੰਮੂ ਲਗੇ ਲਿਆਵਣ।

ਸੰਤ ਸਪਾਹੀ 'ਪ੍ਰੀਤਮ' ਪਿਆਰਾ ਆਪ ਕਰੇ ਕੰਟਲੋਲਾਂ,
ਵਾਰੀ ਵਾਰੀ ਸਭ ਨੂੰ ਭੇਜੇ, ਮਿਠੇ ਬੋਲ ਕੇ ਬੋਲਾ।

ਜਿਨ੍ਹਾਂ ਸ਼ਕਲ ਜਹਾਜ਼ ਨਾ ਵੇਖੀ, ਸੁਪਨੇ ਅੰਦਰ ਭਾਈ,
ਪੁਣਛੋਂ ਲੈ ਕੇ ਜੰਮੂ ਤੀਕਣ, ਖ਼ੂਬ ਉਡਾਰੀ ਲਾਈ।

'ਪ੍ਰੀਤਮ' ਦੇ ਉਪਕਾਰਾਂ ਤਾਈਂ, ਹੁਣ ਤਕ ਖਲਕਤ ਗਾਵੇ,
"ਸੂਦਨ" ਸਾਰੀ ਜਨਤਾ ਰਲ ਕੇ, ਸ਼ਰਧਾ ਭੇਟ ਚੜ੍ਹਾਵੇ।

('ਸੂਦਨ ਸਧੱਰਾਂ' ਵਿਚੋਂ)

*

## ਸੰਤੋਖ ਸਿੰਘ 'ਸੰਤੋਖ'

(1910 ਈ:)

### ਚੌਕਲੀਏ

(੧)

ਪੀਆ ਪ੍ਰਦੇਸ ਗਿਆ ਤੁਰ ਸਈਉ, ਨਾ ਰਹੀਆਂ ਰੰਗ ਰੱਲੀਆਂ,
ਭਾਂਭੜ ਹਿਜੱਰ ਤੰਦੂਰੋਂ ਡਾਢਾ, ਸੜਨ ਹਿਰਸ ਦੀਆਂ ਕੱਲੀਆਂ।
ਬ੍ਰਿਹਨ ਨੂੰ ਪਈ ਬ੍ਰਿਹਾ ਵੰਗਾਰੇ, ਮਤ ਯਾਦੋਂ ਘੁਸ ਜਾਂਵਾਂ,
ਕਦੱਮ ਕਦੱਮ ਤੇ ਹੈ ਅਜ਼ਮਾਇਸ਼, ਲੱਖ ਬਲਾਂਵਾਂ ਖੱਲ੍ਹੀਆਂ।

(੨)

ਹਰ ਲਹਿੰਦੇ ਵਿਚ ਪਿਆਰ ਕਿਸੇ ਦਾ, ਧੂਹ ਤੱਨ ਅੰਧਰ ਪਾਂਦਾ,
ਫੜ ਕੇ ਛਰੀ ਬੇ-ਰਹਿਮ ਵਛੋੜਾ, ਵੱਢ ਵੱਢ ਡਕਰੇ ਖਾਂਦਾ।
ਵਿੱਚ ਪ੍ਰਦੇਸ ਕੋਈ ਨਾ ਬੇਲੀ, ਕੌਣ ਕਰੇ ਦਿਲ-ਜੋਈ,
ਬਹਿਰ ਇਸ਼ੱਕ ਦਾ ਜਾਪੇ ਡੂੰਘਾ, ਜੀਵੜਾ ਡੁਬ ਡੁਬ ਜਾਂਦਾ।

(੩)

ਕੀਤੀ ਕੀ ਤਫ਼ਸੀਰ ਨਿਮਾਣੀ, ਰੁਸ ਗੇਉਂ ਕਿਉਂ ਮਾਹਿਆ,
ਨਾਗਨ ਪਿਆਰ ਪਈ ਡੰਗ ਮਾਰੇ, ਜਿਗਰ ਚੱਵਾਤੀ ਲਾਈਆ।
ਨਾ ਦਿਨ ਚੈਣ, ਅਰਾਮ ਨਾ ਰਾਤੀਂ, ਚੋਰ ਕਿੱਦਾਂ ਦਮ ਮਾਰਣ,
ਆਈ ਸਮਝ ਨਾਂ ਹਰਗਿਜ਼ ਮੈਨੂੰ, ਕਮਲੀ ਕਿਵੇਂ ਲੁਟਾਈਆ।

(੪)

ਵਿਚ ਸੁਪਨੇ ਆ ਮਿਲਿਆ ਜਾਨੀ, ਕਹਿਣ ਲਗਾ ਘੁਟ ਪੀ ਲੈ,
ਸੌ ਵਰ੍ਹਿਆਂ ਦੀ ਮੋਈ ਹੋਈ ਸੁਧ, ਕਹਿਣ ਲਗਾ ਉਠ ਜੀ ਲੈ ।
ਹੋਣੀ ਰੂਪ ਹਵਾ ਦਾ ਧਰਕੇ, ਪੱਲਾ ਆ ਸਰਕਾਇਆ,
ਰਹਿ ਗਈ ਵਸਲ-ਪਿਆਲੀ ਉਥੇ, ਕੀ ਆਖਾਂ ਹੁਣ ਕੀ ਲੈ ?

(੫)

ਮੁੜ ਮੁੜ ਪੱਲਾ ਮੂੰਹ ਤੇ ਲੈ ਲੈ, ਮੁੜ ਮੁੜ ਮੀਟੀਆਂ ਅੱਖਾਂ,
ਕਈ ਕਈ ਵਾਰੀ ਤਰਲੇ ਪਾਏ, ਮਿੰਨਤਾਂ ਕੀਤੀਆਂ ਲੱਖਾਂ ।
ਸੁਪਨਾ ਸੁਪਨਾ ਹੋਇਆ ਆਖ਼ਰ, ਕਦੀ ਨਹੀਂ ਮੁੜ ਮਿਲਿਆ,
ਐਪਰ ਯਾਦ ਉਸਦੀ ਹੁਣ ਤਕ, ਸਾਂਭ ਸਾਂਭ ਪਈ ਰੱਖਾਂ ।

## ਅਵਤਾਰ ਸਿੰਘ 'ਸ਼ਾਦ'

(1911–1969)

### ਪ੍ਰੀਤਮ ਨੂੰ ਸੁਨੇਹਾ

(ਪਹਾੜੀ ਕਵਿਤਾ)

ਜੰਗਲੇਂ ਪਹਾੜੇਂ ਵਿਚ, ਬਸਤੀਏਂ ਉਜਾੜੇਂ ਵਿਚ,
ਲੋੜੀ-ਲਾੜੀ ਇਧਰ ਉਧਰ, ਜਾਨ ਮ੍ਹਾੜੀ ਹੁੱਟੀ ਐ।

ਪੰਡਤੇਂ ਤੇ ਪਾਂਧਿਆਂ ਵੀ, ਗੱਲ ਸੱਚੀ ਦਸੀ ਨਹੀਂ,
ਕੋਈ ਭੇਜੈ ਪੰਜਾਲੇਂ, ਕੋਈ ਦਸੈ ਧੱਤਾ ਕੁੱਟੀ ਐ।

ਤੱਕੀ-ਤੱਕੀ ਰਾਹ ਤੁਹਾੜਾ, ਅੱਖੀਆਂ ਵੀ ਪੱਕੀ ਗਈਆਂ,
ਪੱਟੀ ਸਟੇ ਬਾਲ ਸਾਰੇ, ਸਿਰੈ ਛੋੜੀ ਨਾ ਇਕ ਜੁਟੀ ਐ।

ਖਾਣਾ-ਪੀਣਾ, ਹਸਣਾ, ਸੌਣਾ, ਸਾਰਾ ਜੇਕੀ ਭੁਲੀ ਗਾ,
ਮ੍ਹਾੜੇ ਖਿਆਲਾ ਵਿਚ, ਮ੍ਹਾੜੀ ਰੋਜ਼ੀ ਐ ਨਖੁਟੀ ਐ।

ਜੁਲਣੇ ਵੇਲੈ ਕੰਨੇਂ ਵਿਚ ਗੱਲ ਜਿਹੜੀ ਆਖੀ ਸੀਏ,
ਵਸਾਰੀ ਕੈ ਦਸ ਚੰਨਾ, ਕਿਹੜੇ ਖੂਹਾ ਸੁਟੀ ਐ।

ਸੁਕੀ-ਸੁਕੀ ਮੈਂ ਵੀ ਹੁਣ, ਜੁਲਣੀ ਦੇਸੈ ਝਿਆਨੀਏਂ ਵਲੈ,
ਤੁਹਾੜੇ ਜਿਹਾ ਨਹੀਂ ਵੈਦ, ਜਿਹੜਾ ਦੇਐ ਦਵਾ ਘੁੱਟੀ ਐ।

ਅਗੋਂ ਇਕ ਲਿਖੀ ਸੀ, ਹੁਣੀ ਹੋਰ ਇਕ ਲਿਖਣੀ ਦੇਸੈਂ,
ਕਰਿਆਂ ਨ ਢਿਲ 'ਸ਼ਾਦ' ਧਿਆੜੀਆ ਨੀ ਝੁੱਟੀ ਐ।

ਆਈ ਗਈ ਤਾਂ ਸੁਖ, ਨਹੀਂ ਤੈ ਭੁਲਾਂ ਚੁਕਾਂ ਮਾਫ਼ ਕਰੀਂ,
ਮੁਾੜਿਆ ਵਲ ਰਾਮ-ਸਤ, ਤੈ ਉਮਰਾ ਨੀ ਛੁਟੀ ਐ।

('ਪਹਾੜੀ ਗੂੰਜਾਂ' ਵਿਚੋਂ)

# ਹਾਕਮ ਸ਼ਾਹ

## ਗੁਜਰੀ ਸੀਹਰਫ਼ੀ

ਅਲਫ਼—ਉੱਠ ਗਇਉ ਮੇਰੇ ਯਾਰ ਸੋਹਣੇ,
ਝੱਲੀ ਕਮਲੀ ਨਾਂ ਇੱਤ ਸਟ ਮਿੰਨਾਂ।
ਰਹੀ ਹੂੰ ਲਾਚਾਰ ਤੈ ਬੀਮਾਰ,
ਨਾਲੇ ਲਗੇਂ ਵਛੋੜਾ ਗਾ ਫੱਟ ਮਿੰਨਾਂ।
ਚੰਗੀ ਭਲੀ ਤੈ ਹਸਤੀ ਖੇਡਤੀ ਨਾਂ,
ਘਰੂੰ ਬਸਤੀ ਨਾਂ ਗਾਇਉ ਪੱਟ ਮਿੰਨਾਂ।
'ਹਾਕਮ ਸਾਹ' ਹੋਈ ਲਾਚਾਰ ਅਜ-ਕਲ,
ਯੇਹ ਕੇਹ ਹੋਇਉ ਝੱਟ ਭੱਟ ਮਿੰਨਾਂ।

ਵਾ—ਵਕਤ ਮੇਰੇ ਚਲੋ ਜਾਹੈ ਜਾਨੀ,
ਮਾਰੈ ਲਹਿਰ ਜੋਬਨ ਬੜੋ ਕਹਿਰ ਅੜਿਆ।
ਹੂੰ ਜਵਾਨ ਹੋਈ ਅਜ ਵਯਾਹਨ ਜੋਗੀ,
ਮੇਰੋ ਸਾਕ ਮੰਗੇ ਸਾਰੋ ਸ਼ਹਿਰ ਅੜਿਆ।
ਮੇਰੋ ਤੂੰਏਂ ਸਜਨ ਦੂਈ ਜਗ ਸਾਰੋ,
ਜ਼ਰਾ ਸੁਣ ਗੋਸ਼ੇ ਅਤੇ ਠਹਿਰ ਅੜਿਆ।
'ਹਾਕਮ ਸ਼ਾਹ' ਗੈ ਨਾਲ ਨਕਾਹ ਪੜ੍ਹਲੈ,
ਮੂੰਹ ਚੜ੍ਹ ਬੋਲੂੰ ਖੁੱਲੋ ਬਹਿਰ ਅੜਿਆ।

ਲਾਮ—ਲਾਈ ਥੀ ਬ੍ਹਾਰੈ ਨਾਲ ਯਾਰੀ,
ਸਾਰੀ ਉਮਰ ਕਟੂੰ ਖ਼ੁਸ਼ਹਾਲ ਹੋ ਕੈ ।
ਮ੍ਹਾਰੀ ਤਰਫ਼ ਥ੍ਹਾਰੀ ਨਜ਼ਰ ਨਹੀਂ ਕੋਈ,
ਟੁਰਿਉ ਰੁਸ ਗੈ ਕੋਹੂੰ ਮਲਾਲ ਹੋ ਕੈ ।
ਇੰਗਾ ਆ ਦੋਏ ਚਾਰਾਂ ਮ੍ਹੈਂਸ ਰਲਗੀ,
ਦੋਏ ਟੁਰਾਂ ਘੱਠਾ ਨਾਲੋ ਨਾਲ ਹੋ ਕੈ ।
ਬਹਿਕ ਮਾਂਹ ਲੁਗੀ ਨਾ ਛੋੜ ਜਾਈਏ,
'ਹਾਕਮ ਸ਼ਾਹ' ਨਾ ਮਰੂੰ ਬੇਹਾਲ ਹੋ ਕੈ ।

⁂

# ਬਸ਼ੀਰ ਅਹਿਮਦ 'ਬਸ਼ੀਰ'

( 1915 ਈ: )

## ਗ਼ਜ਼ਲ

ਉਸ ਇਸ਼ਕ ਨੇ ਸਮਝੋ ਕੀ ਖਟਿਆ,
ਜੀਹਨੂੰ ਹੁਸਨ ਦਾ ਲਾਰਾ ਨਾ ਮਿਲਿਆ।
ਉਸ ਹੁਸਨ ਨੂੰ ਸਮਝੋ ਕੀ ਮਿਲਿਆ,
ਜੀਹਨੂੰ ਇਸ਼ਕ ਸਹਾਰਾ ਨਾ ਮਿਲਿਆ ॥

ਦਿਲ ਤਕਿਆ ਉਸ ਦੇ ਕੂਚੇ ਵਿਚ,
ਹਰ ਇਕ ਦਾ ਸਾਲਮ ਸਾਬਤ ਸੀ।
ਮੇਰੇ ਦਿਲ ਦੇ ਟੁਕੜੇ ਬਿਖੜੇ ਸਨ,
ਦਿਲ ਮਿਲਿਆ ਸਾਰਾ ਨਾ ਮਿਲਿਆ ॥

ਹੁਣ ਯਾਦ ਉਨ੍ਹਾਂ ਨੂੰ ਆਈ ਏ,
ਹੁਣ ਸੁਣਿਆ ਉਹ ਵੀ ਕਹਿੰਦੇ ਨੇ।
ਜਿਹੜਾ ਗਲੀਆਂ ਵਿਚ ਰੁਲਦਾ ਰਹਿੰਦਾ ਸੀ,
ਉਹ ਦਰਦ ਦਾ ਮਾਰਾ ਨਾ ਮਿਲਿਆ ॥

ਕੀ ਫ਼ਾਇਦਾ ਹੈ ਇਸ ਜੀਨੇ ਦਾ,
ਹੈ ਬਹਿਤਰ ਇਸ ਥੀਂ ਮਰ ਜਾਣਾ।

ਇਕ ਵਾਰੀ ਆਪੇ ਮਿਲ ਕੇ ਤੇ,
ਉਹ ਫੇਰ ਦੁਬਾਰਾ ਨਾ ਮਿਲਿਆ ॥

ਇਹ ਰਹਿਮਤ ਤੇਰੀ ਰਹਿਮਤ ਏ,
ਕੀ ਆਖਾਂ ਤੇਰੀ ਰਹਿਮਤ ਨੂੰ ।
ਮੈਂ ਅੱਖ ਦਾ ਪਾਣੀ ਮੰਗਿਆ ਸੀ,
ਮੈਨੂੰ ਪਾਣੀ ਖਾਰਾ ਨਾ ਮਿਲਿਆ ॥

ਉਹ ਵੇਲਾ ਕਿਹੜਾ ਵੇਲਾ ਸੀ,
ਜਦ ਦੇਖੀ ਹੀਰ ਸਿਆਲਾਂ ਦੀ ।
ਰਾਂਝਾ ਇਸ਼ਕ ਬੇਵਤਨਾ ਕਰ ਸੁਟਿਆ,
ਮੁੜ ਤਖ਼ਤ ਹਜ਼ਾਰਾ ਨਾ ਮਿਲਿਆ ॥

ਉਸ ਖਾਤਰ ਤੀਰ ਪਿਆਰਾਂ ਦੇ,
ਕੁਝ ਰਖੇ ਦਿਲ ਦੇ ਖਾਨੇ ਵਿਚ ।
ਉਹ ਤੀਰ ਮੈਂ ਕਿਥੇ ਵਰਤਾਂਗਾ,
ਜਦ ਯਾਰ ਪਿਆਰਾ ਨਾ ਮਿਲਿਆ ॥

※

# ਪੂਰਨ ਸਿੰਘ

( 1916 ਈ: )

## ਤੇਰੀ ਯਾਦ

ਹੁਣ ਵੀ ਕਦੇ ਉਹ ਯਾਦਾਂ
ਦਿਲ ਦਾ ਕੁੰਡਾ ਖੋਲਦੀਆਂ ਨੇ
ਕਰ ਉਚੀਆਂ ਫਰਯਾਦਾਂ।

ਜੀਵਨ ਯਾਦਾਂ ਦਾ ਹੀ ਨਾਂ ਏ
ਯਾਦਾਂ ਨੂੰ ਮਿਲਦੀਆਂ ਦਾਦਾਂ।

ਬਿਨ ਯਾਦਾਂ ਇਹ ਜੀਵਨ ਫਿੱਕਾ
ਯਾਦਾਂ ਭਰੀਆਂ ਸਵਾਦਾਂ।

ਯਾਦ ਭੁਲੇ ਤਾਂ ਜੀਵਨ ਭੁਲੇ
ਬਿਨ ਯਾਦਾਂ ਜੀਵਨ ਨਾ ਸ਼ਾਦਾਂ।

ਤਿਰੀ ਯਾਦ ਹੀ ਰਸਿਕ ਬਣਾਵੇ
ਯਾਦ ਤਿਰੀ ਦਿਲ ਕਰਦੀ ਸ਼ਾਦਾਂ।

# ਇਹ ਦਿਨ—ਉਹ ਦਿਨ

ਢਲਦੇ ਉਮਰਾਂ ਦੇ ਪਰਛਾਏ
ਬੀਤੇ ਨੂੰ ਹੁਣ ਕੌਣ ਲਿਆਏ
ਨਾ ਕੋਈ ਆਏ ਤੇ ਨਾ ਕੋਈ ਜਾਏ ।

ਇਸ ਜੀਵਨ ਦੀ ਇਹੀ ਕਹਾਣੀ
ਜੋ ਗਲ ਹੋਇ ਹੋ ਜਾਏ ਪੁਰਾਣੀ
ਜੀਵਨ ਦੀ ਅਲ ਜੀਵਨ ਫਾਨੀ ।

ਜੀਵਨ ਕੀ ਹੈ ? ਕੋਈ ਨਾ ਜਾਣੇ
ਹੋਸ਼ਾਂ ਵਿਚ ਖੱਪ ਮਰੇ ਸਿਆਣੇ
ਭੰਬਲ ਭੂਸੇ ਖਾਂਦੇ ਦਾਨੇ ।

ਉਹ ਭੀ ਦਿਨ ਸਨ, ਇਹ ਭੀ ਦਿਨ ਹਨ
ਜੀਵਨ ਦਿਨ ਬਦਲਾਂ ਦੀ ਕਿਣ ਮਿਣ
ਜੀਵਨ ਦਾ ਸਭ ਕੁਝ ਹੈ ਖਿਣ ਖਿਣ ।

## ਵਿਜੇ ਸੁਮਨ 'ਸੋਸਨ'

( 1918 ਈ: )

### ਗ਼ ਜ਼ ਲ

ਨਾ ਹਾਸਾ ਏ ਮੂੰਹ 'ਤੇ, ਨਾ ਦਿਲ ਵਿਚ ਖ਼ੁਸ਼ੀ ਏ,
ਜੇ ਇਹ ਜ਼ਿੰਦਗੀ ਏ, ਤਾਂ ਕੀਹ ਜ਼ਿੰਦਗੀ ਏ ।

ਅਰਾਮਾਂ ਦੀ ਖ਼ਵਾਹਿਸ਼ ਨਾ ਕਰਾਂਗੇ, ਨਾ ਕੀਤੀ,
ਦੁਖਾਂ ਨਾਲ ਪ੍ਰੀਤੀ ਰਹੀ, ਜੀਂਦੇ ਜੀ ਏ ।

ਕਹਾਣੀ ਤੇਰੇ ਗ਼ਮ ਦੀ ਇਹ ਸਰਸਰੀ ਏ,
ਕਿ ਮੈਥੋਂ ਮੇਰੀ, ਹਰ ਖ਼ੁਸ਼ੀ ਖੋਹ ਲਈ ਏ ।

ਮੈਂ ਚਲਿਆ ਸਾਂ ਕਿਧਰੋਂ, ਇਹ ਕਿਸ ਦੀ ਗਲੀ ਏ,
ਜੋ ਪੂੰਜੀ ਦਿਲਾਂ ਦੀ ਲੁਟਾਣੀ ਪਈ ਏ ।

ਹੋਇਆ ਕੀਹ ? ਜੇ ਫੁਲਾਂ ਦਾ ਰੰਗ ਆਰਜ਼ੀ ਏ,
ਪਰ ਕੰਡਿਆਂ ਨੇ ਪਾਈ ਨਵੀਂ ਇਕ ਲੀਹ ਏ ।

ਬੜੀ ਵਾਰੀ ਪੀਤੀ ਏ, ਸਾਕੀ ਦੇ ਹਥੋਂ,
ਇਹ ਤ੍ਰਿਸ਼ਨਾ ਦਿਲਾਂ ਦੀ ਨਾ ਹਾਲੀ ਗਈ ਏ ।

ਵਿਤੋਂ ਬਾਹਰਾ ਹੋ ਕੇ ਮੈਂ ਜ਼ਬਤ ਕੀਤਾ,
ਪਰ ਹੁਣ ਵੇਦਨਾ ਮਨ ਦੀ ਕਹਿਣੀ ਪਈ ਏ ।

ਅਜੇ ਮਨ ਦੀ ਜਵਾਲਾ ਵਿਚ ਹੈ ਸੇਕ ਬਾਕੀ,
ਅਜੇ ਤਕ ਨਾ ਅੱਖੀਆਂ ਦੀ ਸੇਜਲ ਗਈ ਏ ।

ਬੜਾ ਦਬਦਬਾ ਰਹਿੰਦਾ ਏ 'ਸੋਸਨ' ਦਾ ਅਜਕਲ,
ਪਤਾ ਕੀਹ ਏ ? ਕਿਸ ਢੰਗ ਦਾ ਆਦਮੀ ਏ ?

## ਰਘਬੀਰ ਸਿੰਘ 'ਮੁਕਤ'

### ਕਵਿਤਾ ਕਲਾ ਦੀ ਰਾਣੀ

ਗਗਨ ਮੰਡਲ ਤੋਂ ਉਤਰੀ, ਅਰਸ਼ਾਂ ਦੀ ਇਕ ਰਾਣੀ,
ਕਿਰਨਾਂ ਦੇ ਵਾਂਗ ਲਰਜ਼ੇ, ਲਿਸ਼ਕੇ ਇਕ ਰੂਪ ਨੂਰਾਨੀ ।

ਖੇੜਾ ਲਿਆਉਂਣ ਵਾਲੀ, ਵਿਕਾਸ ਦੀ ਕਹਾਣੀ,
ਬਿਜਲੀ ਦੇ ਵਾਂਗ ਲਹਿਰੇ, ਥਰਕੇ ਵਾਂਗ ਜੁਆਨੀ ।

ਉਮਡੇ ਅਬਰ ਦੇ ਵਾਂਗਰ, ਵਰ੍ਹਦੀ ਏ ਬਣ ਕੇ ਬਾਣੀ,
ਸਭਿਤਾ ਦੀ ਇਹ ਉਸਾਰੂ, ਕਵਿਤਾ ਕਲਾ ਦੀ ਰਾਣੀ ।

ਚਿੱਤਰ ਕਲਾ ਤੋਂ ਪਹਿਲੇ, ਕਵਿਤਾ ਕਲਾ ਏ ਆਈ,
ਬੁੱਤ ਘਾੜਿਆਂ ਦੇ ਹੱਥ ਵਿਚ, ਏਸੇ ਨੇ ਜਾਨ ਪਾਈ ।

ਕਲਾ ਸੰਗੀਤ ਵੀ ਏ, ਏਸੇ ਦੀ ਕੁਖੋਂ ਜਾਈ,
ਕਲਾ ਜੋ ਨਾਚ ਸੁਰਗੀ, ਧਰਤ 'ਤੇ ਇਹ ਲਿਆਈ ।

ਮਚਲੇ ਕਵੀ ਦੇ ਸੀਨੇ, ਇਹਦੀ ਅਠੱਲ ਰਵਾਣੀ,
ਅਮਰ ਸਦੀਵ ਰਹੇਗੀ, ਕਵਿਤਾ ਕਲਾ ਦੀ ਰਾਣੀ ।

ਏਸੇ ਨੇ ਸਾਂਭ ਰਖੇ, ਸਭਿਤਾ ਦੇ ਸਭ ਖ਼ਜ਼ਾਨੇ,
ਚਿੱਤਰੇ ਇਤਿਹਾਸ ਯੁਧਾਂ ਦੇ, ਤੱਕੇ ਇਸ ਕਈ ਜ਼ਮਾਨੇ।

ਸੁਣੀਆਂ ਪਿਆਰ ਹੂਕਾਂ ਬ੍ਰਿਹੋਂ ਦੇ ਗਾਏ ਗਾਣੇ,
ਚੀਸਾਂ ਲੋਕ ਸੁਣੀਆਂ, ਰੋਂਦੇ ਸੁਣੇ ਨਿਤਾਣੇ।

ਤੱਕੇ ਦੌਰ ਗ਼ੁਲਾਮੀ, ਰਾਜੇ ਵੀ ਫੇਰ ਮਾਣੀ,
ਬੀਤੇ ਦੀ ਦਏ ਗਵਾਹੀ, ਕਵਿਤਾ ਕਲਾ ਦੀ ਰਾਣੀ।

※

## ਕਰਤਾਰ ਸਿੰਘ ਕੋਮਲ

( 1920 ਈ: )

### ਕਸ਼ਮੀਰ

"ਕੀਤਾ ਪਸਾਉ ਇਕੋ ਕਵਾਉ", ਸਦ ਕਾਦਰ ਨੂੰ ਭਾਇਆ,
ਕਿਤੇ ਜ਼ਮੀਨਾਂ ਸਾਗਰ ਕਿਧਰੇ, ਮਾਰੂ ਥਲ ਬਣਾਇਆ ।

ਸਾਗਰ ਬਣੇ ਜ਼ਮੀਨਾਂ ਕਿਧਰੇ, ਧਰਤੀ ਸਾਗਰ ਹੋਈ,
ਸਾਗਰੋਂ ਨਿਕਲੇ ਪ੍ਰਬਤ ਕਿਧਰੇ, ਜਿਉਂ ਇੱਛਾ ਕਾਦਰ ਹੋਈ ।

ਹਿਮਾਲੇ ਦੀਆਂ ਵਖੀਆਂ ਅੰਦਰ, ਨੀਲੇ ਹੇਠ ਅਸਮਾਨ,
ਸੀ ਝੀਲ 'ਸਤੀਸਰ' ਸ਼ੋਭ ਰਹੀ, ਗੋਰੀ ਦਾ ਸੈਲ ਸਥਾਨ ।

ਮੁਢਲੇ ਛੀ ਮੰਨੂਆ ਤਕ ਰਹੀ, ਇਕ ਝੀਲ, ਝੀਲ ਦੀ ਝੀਲ,
ਸ਼ਿਵ ਜੀ ਸੈਲ ਕਰੇ ਸੰਗ ਗੋਰੀ, ਚੜ੍ਹ ਬੇੜੀ ਨਾਗਾਂ ਕੀਲ ।

ਫਿਰ ਲੁਕਿਆ ਦੈਂਤ 'ਜਲਦ ਭੋ' ਇਥੇ, ਮਨ ਮਾਨੀਆਂ ਕਰਦਾ,
ਦੁਖੀ ਕਰੇ ਤਰੇ ਵੜੇ ਇਸ ਵਿਚ ਨਾ ਝਕਦਾ ਨਾ ਡਰਦਾ ।

ਨਿਕਲ ਪਾਣੀ 'ਚੋਂ ਫੜ ਖਾ ਜਾਏ ਨਾ ਝਕਦਾ ਨਾ ਡਰਦਾ,
ਦੁਖ ਪਏ ਇਸ ਤੋਂ ਨਰ ਨਾਰੀ, ਸੋਚ ਸੋਚ ਕੇ ਹਾਰੇ ।

ਔਖਾ ਇਸ ਮੂਜ਼ੀ ਦਾ ਮਰਨਾ, ਛਪ ਪਾਣੀ ਝਟ ਜਾਵੇ,
ਬ੍ਰਹਮਾ ਜੀ ਦਾ ਵਰ ਸ਼ੁਭ ਪਾ ਕੇ, ਭਲਾ ਕਿਵੇਂ ਕੁਟ ਖਾਵੇ ।

ਅੰਤਲੇ ਦਿਨੀਂ ਜੁਗ ਦੁਆਪਰ ਦੇ ਸੁਣੀ ਪੁਕਾਰ ਦਾਤਾਰ,
ਜ਼ਾਲਮ ਸੋਧਣ ਲੋਕ ਬਚਾਵਣ, ਉਸ ਦਾ ਬਿਰਧ ਅਪਾਰ ।

ਪੁਤ੍ਰ ਪੋਤੇ ਬ੍ਰਹਮਾ ਦੀ ਦਾ ਕਸ਼ਪ ਰਿਸ਼ੀ ਗੁਣਵਾਨ,
ਹਿੰਦ ਤੀਰਥ ਦੀ ਯਾਤਰਾ ਹਿਤ, ਆ ਪਏ ਚਰਨ ਮਹਾਨ ।

'ਬੋਨੀਰ' ਰਾਜੌਰੀ ਨੇੜੇ ਹੀ, ਡੇਰਾ ਇਨ੍ਹਾਂ ਜਮਾਇਆ,
ਇਸ ਦੇ ਅਗੇ ਲੋਕਾਂ ਰੋ ਕੇ ਦੁਖੜਾ ਫੋਲ ਸੁਣਾਇਆ ।

ਹੇ ਮਹਾਰਾਜ ! ਦੁਖੀ ਮਜ਼ਲੂਮਾਂ ਤਾਂਈਂ ਆਪ ਬਚਾਵੋ,
ਨਹੀਂ ਤਾਂ ਆਪਣੀ ਹਥੀਂ ਸਾਨੂੰ, ਮਾਰ ਸਤੀ-ਸਰ ਪਾਵੋ ।

ਤੜਪ ਪਿਆ ਦਿਲ ਕਸ਼ਪ ਹੁਰਾਂ ਦਾ, ਸੁਣ ਦੁਖੀਆਂ ਦੀ ਬੀਤੀ ।
ਮਾਰ ਮੁਕਾਂਵਣ ਜਲਦ ਭੋ ਲਈ, ਹਿੰਮਤ ਇਸ ਸੀ ਕੀਤੀ ।

ਕਈ ਸਾਲ ਤਪੱਸਿਆ ਕਰ ਇਸ, ਮਹਾਂ-ਦੇਵ ਰੀਝਾਇਆ,
ਬ੍ਰਹਮਾ,ਵਿਸ਼ਨੂੰ, ਸ਼ਿਵ ਜੀ ਲੈ ਕੇ, ਦੇਵਤਿਆਂ ਨੂੰ ਆਇਆ ।

ਹੁੰਦੀ ਰਹੀ ਲੜਾਈ ਇਨ੍ਹਾਂ ਦੀ, ਕਈ ਸੈਂਕੜ ਸਾਲਾਂ,
ਨਾ ਮਰਿਆ ਨਾ ਫੜਿਆ ਦੇਵ ਨੂੰ, ਵਿਰਥਾ ਗਈਆਂ ਘਾਲਾਂ ।

ਅੰਤ ਸੋਚ ਕੇ ਦੇਵਤਿਆਂ ਨੇ ਇਹੋ ਮਤਾ ਪਕਾਇਆ,
ਖੁਸ਼ਕ ਕੀਤਿਆਂ ਬਿੰਨ ਸਤੀਸਰ ਨੂੰ, ਹੋਣਾ ਨਹੀਂ ਸਫਾਇਆ ।

ਚਦਰ ਮਾਰ ਵਿਸ਼ਨੂੰ ਜੀ ਕਟਿਆ, ਟੁਕੜਾ ਗਿਰ ਦਾ ਭਾਰਾ,
ਖ਼ਾਦਨਿਆਰ ਦੀ ਥਾਂ ਤੋਂ ਝਟ ਹੀ,ਵਹਿ ਤੁਰਿਆ ਜਲ ਸਾਰਾ ।

ਨਿਕਲ ਆਈ ਧਰਤੀ ਪਰ ਹਾਲੇ, ਸਰ ਛੰਭ ਕਈ ਰਹਿ ਗਏ,
ਜਲਦ ਭੋ ਨਾ ਕਾਬੂ ਆਏ, ਛੰਭ ਡੂੰਘੇ 'ਚ ਬਹਿ ਗਏ ।

ਟੁਕੜਾ ਟੁਕ ਸੁਮੇਰ ਪਰਬਤ ਦਾ, ਵਿਸ਼ਨੂੰ ਜੀ ਮੰਗਾਇਆ,
ਉਸ ਛੰਭ ਜਲ ਸੋਮੇ ਤੇ ਰਖ ਕੇ, ਜ਼ਾਲਮ ਮਾਰ ਮੁਕਾਇਆ ।

ਖੜ੍ਹਾ ਹੈ ਉਸ ਥਾਂ ਹਰੀ ਪ੍ਰਬਤ, ਕੋਹਿਮਾਰਾਂ ਅਖਵਾਏ,
ਹਿੰਦੂ, ਮੁਸਲਿਮ ਅਤੇ ਸਿਖਾਂ ਤੋਂ, ਪੂਰਾ ਮਾਣ ਕਰਾਏ।

ਸੁਕ ਪਾਣੀ ਢੁਕੀ ਕੁਦਰਤ ਰਾਣੀ, ਹਰ ਥਾਂ ਰੰਗ ਜਮਾਇਆ,
ਖੜੇ ਚਹੁੰ ਪਾਸੀਂ ਪ੍ਰਬਤ ਸੋਭਣ, "ਵਿਚ ਮੈਦਾਨ ਸੁਹਾਇਆ।"

ਗੋਰੀ ਧਾਰ ਸ਼ਕਲ [1]ਵਤਿਸ਼ਟਾ, ਇਸ ਵਾਦੀ ਵਿਚ ਵਗੇ,
ਨਾਗ ਪਿਆਰੇ ਪਿਛੇ ਸਿਧਾਰੇ, ਮਣੀਆਂ ਸੰਗ ਹੋ ਬਗੇ,

ਕਿਤੇ ਟਿੱਬੇ ਕਿਤੇ ਖਡਾਂ ਕਰੇਂਵੇ, ਮਰਗਾਂ ਨਾਲੇ ਝਰਨੇ,
ਨਾਗ ਅਨੰਤ ਫੁਟ ਫੁਟ ਦਿਲ ਖਸਣ, ਚਾਂਦੀ ਰੰਗੇ ਝਰਨੇ।

ਝੀਲਾਂ ਗਿਰ ਤੇ ਝਿਲਾਂ ਧਰ ਤੇ, ਵਿਚ ਲੱਥੇ ਆ ਅਸਮਾਨ,
ਚੰਦ ਤਾਰੇ ਤੇ ਮਾਰਤੰਡ ਵਿਚ, ਉੱਤਰ ਅੱਖਾਂ ਮਟਕਾਣ।

ਚੀਲਾਂ ਦਿਉਦਾਰਾਂ ਪ੍ਰਬਤ ਕਜੇ, ਲੰਮ ਸਲੰਮੀਆਂ ਕੇਲਾਂ
ਮਰਗਾਂ ਵਿਚ ਖਿੜੇ ਫੁਲ ਖੁਦ-ਰੋ, ਭੌਰੇ ਕਰਦੇ ਖੇਲਾਂ।

ਬਰਫ਼ ਢੱਕੀਆਂ ਅਛਹ ਟੀਸੀਆਂ, ਮੂੰਹ ਨਾ ਕਿਸੇ ਦਿਖਾਣ,
ਸੂਰਜ ਦੀ ਅੱਖ ਤੋਂ ਸ਼ਰਮਾ ਕੇ, ਪਿਗਲ ਹੇਠਾਂ ਆ ਜਾਣ।

ਰੰਗ ਬਰੰਗੇ ਮੇਵੇ ਵਰਗੀ, ਖ਼ੁਦ-ਰੋ ਬਾਗ਼ ਬਣਾਏ,
ਗਲ ਕੀ ਸੂਹਜ ਸੁੰਦਰਤਾ ਸਾਰੀ, ਕੁਦਰਤ ਖ਼ੁਦ ਉਪਜਾਏ।

ਕੁਦਰਤ ਰਾਣੀ ਦੁਲਹਨ ਬਣ ਕੇ, ਨਿਖਰ ਆਈ ਮਨ-ਭਾਈ,
ਬਸੇ ਇਥੇ ਆਦਮ ਦਾ ਬੇਟਾ, ਰਿਸ਼ੀ ਹੁਰਾਂ ਮਨਿਆਈ।

ਆਪਣੇ ਵਰਗੇ ਸਿਰਨ ਵਾਲੇ, ਨੇਕ ਅਤੇ ਵਿਦਵਾਨ,
ਬਿਪਰ ਲਿਆ ਤੇ ਕਸ਼ਪ ਹੁਰਾਂ ਨੇ, ਵਸਾਏ ਨਵੇਂ ਜਹਾਨ।

ਇਸ ਹੀ ਸਮੇਂ ਤੋਂ ਨਾਂ, ਉਨ੍ਹਾਂ ਤੇ ਕਸ਼ਪ-ਮੀਰ ਕਹਿਲਾਵੇ,
ਵਿਗੜ ਕੇ ਜੋ ਨਾਂ, ਹੌਲੀ ਹੌਲੀ, ਕਸ਼ਮੀਰ ਅਜ ਅਖਵਾਵੇ।

---

1. ਜਿਹਲਮ ਦਾ ਮੁੱਢਲਾ ਨਾਂ

*

## ਮੋਹਨ ਸਿੰਘ ਸੇਠੀ

### ਬੁੱਤਪ੍ਰਸਤੀ

(੧)

ਘੁੱਪ ਅੰਧੇਰੀ ਕੁਖੋਂ,
ਮੈਂ ਜਨਮਿਆ,
ਅੱਖੀਆਂ ਖੋਲ੍ਹੀਆਂ,
ਚਾਨਣ ਤਕਿਆ,
ਰੋਇਆ !
ਚੀਕਿਆ
ਜਾਂ
ਮੈਂ ਪਹਿਲਾ
ਸਾਹ ਲੀਤਾ ।
ਇਹ ਸੀ ਮੁੱਢ
ਮੇਰੇ ਜੀਵਨ ਦਾ ।
ਤਾਂ ਤੋਂ ਹੀ
ਹੋਣ ਲਗੀ ਸੀ
ਮੇਰੀ ਪੂਜਾ ॥

(੨)

ਜਨੱਨੀ ਦੀ ਕੁੱਖ
ਹੋਈ ਹਰੀ !
ਚੁੰਮ ਚੁੰਮ ਰੱਖੇ
ਲਾ ਹਿਕ ਨਾਲ ।
ਹੋਣ ਨਾ ਦੇਵੇ
ਅਖੀਉਂ ਓਹਲੇ,
ਵਾਰੀ ਜਾਵੇ,
ਘੋਲ ਘੁਮਾਵੇ,
ਤਕ
"ਆਪਣੀ" ਹੀ "ਮੂਰਤ" ।
ਪੂਜੇ ਵਾਂਗ ਦੇਵਤੇ,
ਵਾਰੇ ਸਭ ਕੁਝ
ਘੋਲ ਘੁਮਾਵੇ
ਇਸ ਨਿਕੀ ਜਹੀ
ਜਿੰਦੜੀ ਉਤੋਂ ॥

(੩)

ਹੋਇਆ ਮੈਂ ਜਦੋਂ
ਕੁਝਕ ਵਡਾ,
ਅੰਮੜੀ ਜਾਈ
ਵੀਰੇ ਦੀ ਭੈਣ
ਰੀਝਾਂ ਭਰੀ
ਭਿਝੀ ਪ੍ਰੇਮ ਸੁਚੇ
ਆਪੇ ਨੂੰ "ਭੁਲ"
"ਭੁਲਾ ਕੇ" ਨਿਪਟ
"ਭੁਲ" ਜਾਵੇ
"ਮੈਂ ਵਿਚ
ਵਾਂਗ ਗੁਡੇ ਦੇ
ਨਿਤ ਖਿਡਾਵੇ,
ਨਿਤ ਸਜਾਵੇ

ਨਿਤ ਨਵਾਹਵੇ,
ਲਾਡ ਲਡਾਵੇ,
ਆਪਾ ਘੋਲ ਘੁਮਾਵੇ
ਬਣ ਇਕ "ਸਚੀ" ਪੁਜਾਰਨ !
ਪੂਜੇ
ਪਿਆਰ "ਸੁਚੇ" ਨੂੰ
ਪ੍ਰੇਮ "ਸਚੇ" ਨੂੰ ॥

(੪)

ਭਰ ਜਵਾਨੀ—
ਇਕ ਪ੍ਰੇਮੀ ।
ਇਕ ਪ੍ਰੇਮਣ !
ਇਕ ਦੂਜੇ ਤੋਂ
ਵਾਰੇ ਜਾਵਣ ॥
ਇਕ ਦੂਜੇ ਦੇ
ਜੀਵਨ ਅੰਦਰ
ਆਸਾਂ ਪਿਆਰਾਂ ਦੀ
ਜੋਤ ਜਗਾਵਣ ।
ਉਹ ਦੇਵੀ,
ਉਹ ਦੇਵਤਾ ਉਹਦਾ,
ਇਕ ਦੂਜੇ ਦੀ
ਹੋਵੇ ਪਈ ਪੂਜਾ ।
ਭਾਵੇਂ ਹਾਂ ਮੋਮਨ
ਪਰ
ਬੁਤਪ੍ਰੱਸਤੀ
ਹੈ
ਜੀਵਨ ਮੇਰਾ ।

## ਠਾਕਰ ਸਿੰਘ 'ਜ਼ਖ਼ਮੀ'

( 1920 ਈ: )

### ਨਿਰਦੋਸ਼

ਮੇਰਾ ਜਨਮ ਹੋਇਆ,
ਉਦੋਂ ਮੈਂ ਅਲਫ਼ ਨੰਗਾ ਸਾਂ,
ਭੋਲਾ ਭਾਲਾ ਮਾਸ ਦੀ ਲੋਥ,
ਪਰ ਅਜ ਨਾਲੋਂ ਕਈ ਗੁਣਾਂ ਚੰਗਾ ਸਾਂ ।
ਮੈਨੂੰ ਕਪੜੇ ਪਾਏ ਗਏ ਰੰਗ ਬਰੰਗੇ,
ਮੇਰਾ ਹੁਲੀਆ ਵਿਗਾੜਿਆ ਗਿਆ,
ਮੈਂ ਰੋਇਆ ਚੀਕਿਆ, ਨਾ ਰਹਿ ਸਕਿਆ ਖਾਮੋਸ਼ ।
ਮੈਂ ਮਾਸੂਮ, ਬੇ-ਖਬਰ, ਬੇ-ਲੋਸ ਖਿਡੌਣਾ ਸਾਂ ।
ਮੈਨੂੰ ਨਾ ਸੀ ਸੁਖਾਂਦੀ ਸਮੇਂ ਦੀ ਹਵਾ,
ਪਰ ਮੈਨੂੰ ਕਰ ਦਿਤਾ ਗਿਆ, ਦਾਰੂ ਪਿਲਾ ਕੇ,
ਹੋਸ਼ਾਂ ਅੰਦਰ ਬੇ-ਹੋਸ਼ ।
ਮੇਰੀ ਜਵਾਨੀ ਵੀ ਇਸੇ ਤਰ੍ਹਾਂ,
ਅਜ਼ਾਦ ਮਾਹੌਲ ਦੀ ਇਛਕ ਸੀ :
ਮੈਂ ਹਵਾ ਦੀ ਤਰ੍ਹਾਂ ਨਿਕਲ ਜਾਂਦਾ ਸਾਂ ਜਿੱਧਰ ਜੀ ਕਰੇ ।
ਪਰ ਮੇਰੀ ਅਜ਼ਾਦੀ ਨੂੰ ਦੁਨੀਆਂ ਨਾ ਸਹਾਰ ਸਕੀ,
ਮੈਨੂੰ ਪਿਆਰ ਦੇ ਨਸ਼ੇ ਨਾਲ ਕੀਤਾ ਗਿਆ ਮਦਹੋਸ਼ ।
ਮੈਂ ਧੌਲਿਆਂ ਵਿਚ ਵੀ ਹਾਲ ਪਾਹਰਿਆ ਪਾਂਦਾ ਰਿਹਾ,

ਦੁਨੀਆਂ-ਦਾਰੀ ਦੇ ਔਗੁਣਾਂ ਨੂੰ ਵਾਰਦਾ ਰਿਹਾ।
ਮੈਂ ਦੁਹਾਈ ਦੇ ਕੇ ਆਖਿਆ,
ਮੈਂ ਪਾਪੀ ਨਹੀਂ, ਬੁਰਾ ਨਹੀਂ।
ਮੈਨੂੰ ਬਣਾਇਆ ਗਿਆ ਹੈ,
ਉਂਝ ਮੈਂ ਸਾਂ ਮੁੱਢ-ਕਦੀਮੀ ਨਿਰਦੋਸ਼।

## ਧਾਂਈਆਂ ਦਾ ਗੀਤ

ਬੱਲੇ ! ਧਾਂਈਆਂ ਰਾਹਦੀਆਂ,
ਵੀਰੇ ਸਾਡੇ ਰਾਜਪੂਤ,
ਭੈਣਾਂ ਨੇ ਸ਼ਾਹਜ਼ਾਦੀਆਂ।

ਬੱਲੇ ! ਧਾਂਈਆਂ ਜੰਮੀਆਂ,
ਭੰਗੜਾ ਪਾਵਣ ਬਾਬਲੇ,
ਢੋਲੇ ਗਾਵਣ ਅੰਮੀਆਂ।

ਬਲੇ ! ਧਾਂਈਆਂ ਸਾਵੀਆਂ,
ਪੀਂਘਾਂ ਝੂਟਣ ਚਲੀਆਂ,
ਨਣਦਾਂ ਲੈ ਕੇ [1]ਭਾਵੀਆਂ।

ਹਾਲੀ ਕਰਦੇ ਤਰੋਪੀਆਂ,
ਸੁਣ ਸੁਣ ਮਿੱਠੀ ਬਾਂਸਰੀ,
ਖਿੜ ਖਿੜ ਹਸਣ ਗੋਪੀਆਂ।

ਹਾਲੀ ਕਰਦੇ ਤਾਲੀਆਂ,
ਮੇਲੇ ਤੁਰਿਆ ਜਾਂਵਦਾ,
ਜੀਜਾ ਲੈ ਕੇ ਸਾਲੀਆਂ।

ਸ਼ਾਬਾ ! ਧਾਂਈਆਂ ਤੱਕੀਆਂ,
ਰਾਤ ਉਨੀਂਦੇ ਰਹਿਣ ਦੀਆਂ,
ਜਾਣੋ ਘੜੀਆਂ ਮੁੱਕੀਆਂ।

---

1. ਕਸ਼ਮੀਰ ਵਾਦੀ ਵਿਚ ਭਾਬੀ ਨੂੰ 'ਭਾਵੀ' ਕਰ ਕੇ ਪੁਕਾਰਿਆ ਜਾਂਦਾ ਹੈ।

ਸ਼ਾਬਾ ! ਧਾਂਈਆਂ ਪੀਲੀਆਂ,
ਕਾਂਟੇ ਲਿਸ਼ਕਾਂ ਮਾਰਦੇ,
ਝਿਮ ਝਿਮ ਕਰਦੀਆਂ ਤੀਲੀਆਂ ।

ਆਹਾ ! ਧਾਂਈਆਂ ਵੱਢੀਆਂ,
ਦਾਤੀ ਲੈ ਕੇ ਗਈਆਂ,
ਬੁੱਢੀਆਂ ਤੇ ਨੱਢੀਆਂ ।

ਆਹਾ ! ਧਾਂਈਆਂ ਫੰਡੀਆਂ,
ਵਿਚ ਖਲਵਾੜੇ ਪੈ ਗਈਆਂ,
ਪਲੋ ਪਲੀ ਵਿਚ ਮੰਡੀਆਂ ।

ਧਾਂਈਆਂ ਦੇ ਅੰਬਾਰ ਵੇ,
ਭੁੱਖਾ ਕੋਈ ਨਾ ਰਹੇ,
ਦੇਸ਼ ਮਿਰੇ ਵਿਚਕਾਰ ਵੇ ।

※

## ਹਰਬੰਸ ਸਿੰਘ 'ਆਜ਼ਾਦ'

(1921 ਈ.)

### ਖ਼ਤ ਸਜਣ ਦਾ

ਅਜ ਖ਼ਤ ਸਜਣ ਦਾ ਮਿਲਿਆ,
ਚਾ ਲਾਇਆ ਅੱਖਾਂ ਨਾਲ ।
ਧੜਕੂੰ ਧੜਕੂੰ ਕਰ ਰਿਹਾ,
ਮੇਰਾ ਦਿਲ ਦਲੀਲਾਂ ਨਾਲ ।

ਅੱਜ ਖ਼ਤ ਸਜਣ ਦਾ ਮਿਲਿਆ,
ਵਿਚ ਮਾਖੀਉਂ ਮਿੱਠੇ ਬੋਲ ।
ਲੂੰ ਲੂੰ ਨਸ਼ਿਆ ਗਿਆ,
ਭਰੀ ਫੁੱਲਾਂ ਨਾਲ ਝੋਲ ।

ਅੱਜ ਖ਼ਤ ਸਜਣ ਦਾ ਮਿਲਿਆ,
ਪਹਿਲੀ ਜਿਉਂ ਬਰਸਾਤ ।
ਠੰਡ ਵਰਤ ਗਈ ਅੰਗ ਅੰਗ,
ਅਜ ਦਿਲ ਦੀ ਵਖਰੀ ਬਾਤ ।

ਅੱਜ ਖ਼ਤ ਸਜਣ ਦਾ ਮਿਲਿਆ,
ਮੈਂ ਪੜ੍ਹਿਆ ਬੂਹਾ ਭੀੜੇ ।

ਬਣ ਨਾ ਜਾਏ ਵਾਰਤਾ।
ਇੱਕ ਗੁੱਝੀ ਰੱਖੀ ਪੀੜ।

ਅੱਜ ਖ਼ਤ ਸਜਣ ਦਾ ਮਿਲਿਆ,
ਮੁੜ ਜਾਗੇ ਸਾਡੇ ਭਾਗ।
ਕੋਇਲ ਕੂ ਕੂ ਬੋਲ ਪਈ,
ਇਸ ਉਜੜੇ ਸੁੰਨੇ ਬਾਗ਼।

ਅੱਜ ਖ਼ਤ ਸਜਣ ਦਾ ਮਿਲਿਆ,
ਜਿਉਂ ਆਏ ਆਪ ਹਜ਼ੂਰ।
ਸ਼ਾਲਾ ਕਦੇ ਨਾ ਉਤਰੇ,
ਜੋ ਚੜ੍ਹਿਆ ਅਜ ਸਰੂਰ।

ਅੱਜ ਖ਼ਤ ਸਜਣ ਦਾ ਮਿਲਿਆ,
ਪ੍ਰੀਤਾਂ ਦੀ ਕੀ ਬਾਤ।
ਮੁੜ ਠੱਪਿਆ ਮੁੜ ਖੋਹਲਿਆ,
ਅਸਾਂ ਤਾਰਿਆਂ ਸੱਜੀ ਰਾਤ।

ਅੱਜ ਖ਼ਤ ਸਜਣ ਦਾ ਮਿਲਿਆ,
ਖ਼ੁਸ਼ਬੋ ਲੱਦੀ ਸਰਘੀ ਪੌਣ।
ਨੈਣ ਨਸ਼ੀਲੇ ਮੁੜ ਮੁੜ ਝਾਕਣ,
ਦਿਲ-ਵਿਹੜੇ ਵੜਿਆ ਕੌਣ।

ਅੱਜ ਖ਼ਤ ਸਜਣ ਦਾ ਮਿਲਿਆ,
ਮੈਂ ਇਹ ਰਖਾਂ ਕਿਵੇਂ ਲੁਕੋ।
ਗੁਝੀ ਪ੍ਰੀਤ ਨਾ ਰਹੀ ਕਦੇ,
ਤੇ ਨਾ ਹੀ ਖ਼ੁਸ਼ਬੋ।

*

# ਦਰਸ਼ਨ ਸਿੰਘ ਅਕਾਲੀ

( 1922 ਈ: )

## ਦੋ ਗ਼ਜ਼ਲਾਂ

(੧)

ਕਹਿ ਦਿਉ ਆਪਣੀ ਕਹਾਣੀ, ਕਹਿ ਦਿਉ,
ਕਹਿ ਦਿਉ ਆਪਣੀ ਜ਼ਬਾਨੀ, ਕਹਿ ਦਿਉ ।

ਕਿਵੇਂ ਬੀਤੇ ਦਿਨ ਬਹਾਰਾਂ ਬੀਤੀਆਂ,
ਕਿਸ ਤਰ੍ਹਾਂ ਬੀਤੇ ਜਵਾਨੀ, ਕਹਿ ਦਿਉ ।

ਦੋ ਦਿਲਾਂ ਦਾ ਪਿਆਰ ਖ਼ੁਸ਼ੀਆਂ ਨੱਚੀਆਂ,
ਚਾਰ ਦਿਨ ਦੀ ਜ਼ਿੰਦਗਾਨੀ, ਕਹਿ ਦਿਉ ।

ਲੋਕ ਪਾਗਲ ਜਾਣ ਕਰਦੇ ਹਾਸੀਆਂ,
ਦੇ ਗਏ ਨੇ ਗ਼ਮ ਨਿਸ਼ਾਨੀ, ਕਹਿ ਦਿਉ ।

ਕੌਣ ਕਿਸ ਦੀ ਪੀੜ ਨੂੰ ਹੈ ਵੰਡਦਾ,
ਹਰ ਕਿਸੇ ਆਪਣੀ ਨਿਭਾਣੀ, ਕਹਿ ਦਿਉ ।

ਪੀਣ ਦੀ ਆਦਤ ਨਹੀਂ ਪਰ ਪੀ ਲਵਾਂ,
ਆਪਣੇ ਹਥੀਂ ਜੇ ਪਲਾਣੀ, ਕਹਿ ਦਿਉ ।

ਕੀ ਹੋਇਆ ਜੇਕਰ 'ਅਕਾਲੀ' ਪੀ ਲਿਆ,
ਡੁਲ੍ਹਦੇ ਹੰਝੂਆਂ ਦਾ ਪਾਣੀ, ਕਹਿ ਦਿਉ।

(੨)

ਆਦਮੀ ਹੈ ਆਦਮੀ ਨੂੰ ਖਾ ਰਿਹਾ,
ਹੈ ਸਮਾਂ ਕਿਤਨਾਂ ਭਿਆਨਕ ਆ ਰਿਹਾ।

ਜੀਂਦਿਆਂ ਦੇ ਤਨ 'ਤੇ ਲੀੜੇ ਲਟਕਦੇ,
ਮੁਰਦਿਆਂ 'ਤੇ ਹਰ ਕੋ ਕਫਨ ਪਾ ਰਿਹਾ।

ਕਾਮਿਆਂ ਨੂੰ ਅੱਜ ਹੈਰਾਨੀ ਹੋ ਰਹੀ,
ਕੌਣ ਏਹਦੀ ਕਿਰਤ ਦਾ ਫਲ ਖਾ ਰਿਹਾ।

ਧਰਤ 'ਤੇ ਰਲ ਬਹਿਣ ਦੀ ਨਹੀਂ ਸੁਝਦੀ,
ਕੋਈ ਚੰਨ ਵਲ ਹੈ ਉਡਾਰੀ ਲਾ ਰਿਹਾ।

ਮੌਤ ਮਗਰੋਂ ਡਰ ਸੀ ਅਜਰਾਈਲ ਦਾ,
ਹਰ ਕਦਮ 'ਤੇ ਹੁਣ ਹੈ ਇਹ ਡਰ ਖਾ ਰਿਹਾ।

ਜਿਸ 'ਅਕਾਲੀ' ਵਕਤ ਨੂੰ ਨਹੀਂ ਘੋਖਿਆ,
ਜਿੱਤੀ ਬਾਜ਼ੀ ਉਹ ਸਦਾ ਹੈ ਹਾਰਿਆ।

*

# ਤਿਲਕ ਚੰਦ 'ਤਿਲਕ'

## ਗ਼ਜ਼ਲ

ਬਿਮਾਰ ਹਾਂ ਮੈਂ ਕੋਈ ਸ਼ਫ਼ਾ ਦੇ ਦਿਉ ਮੈਨੂੰ,
ਹੈ ਬੇ-ਅਸਰ ਦਵਾ, ਦੁਆ ਦੇ ਦਿਉ ਮੈਨੂੰ।

ਥੱਕ ਟੁਟ ਕੇ ਆਇਆ ਹਾਂ ਜ਼ੁਲਫਾਂ ਦੇ ਸਾਏ ਵਿਚ,
ਆਂਚਲ ਦੇ ਨਾਲ ਕੋਈ ਹਵਾ ਦੇ ਦਿਉ ਮੈਨੂੰ।

ਛਾਲੇ ਹਿਜਰ ਦੇ ਫਿਸ ਕੇ ਬਣ ਗਏ ਨੇ ਨਾਸੂਰ,
ਬਣ ਕੇ ਮਸੀਹਾ ਕੋਈ ਦਵਾ ਦੇ ਦਿਉ ਮੈਨੂੰ।

ਮੈਨੂੰ ਜੇ ਦਗਾ ਦੇ ਕੇ ਚੈਣ ਆਪ ਨੂੰ ਮਿਲਦੈ,
ਸੌਂਹ ਰੱਬ ਦੀ ਫੇਰ ਹੋਰ ਦਗਾ ਦੇ ਦਿਉ ਮੈਨੂੰ।

ਢੂੰਡਣ ਗਿਆ ਸੀ ਦਿਲ ਕਿਸੇ ਨੂੰ ਆਪ ਖੋ ਗਿਆ,
ਹੁਣ ਲਾਪਤਾ ਜਿਹੇ ਦਿਲ ਦਾ ਪਤਾ ਦੇ ਦਿਉ ਮੈਨੂੰ।

ਮੇਰਾ ਕਸੂਰ ਇਹ ਹੈ ਕਿ ਮੈਂ ਬੇ ਕਸੂਰ ਹਾਂ,
ਇਸ ਜੁਰਮ ਦੀ ਵੀ ਕੋਈ ਸਜ਼ਾ ਦੇ ਦਿਉ ਮੈਨੂੰ।

ਛੁੱਟ ਜਾਣਗੇ ਸਾਂਭੇ ਹੋਏ ਬੁਕਲਾਂ 'ਚ ਸਾਰੇ ਗਮ,
ਨਿਮਾ ਜਿਹਾ ਮਾਸਾ ਕੁ ਹਾਸਾ ਦੇ ਦਿਉ ਮੈਨੂੰ।

ਬੇਸ਼ੱਕ ਨਹੀਂ ਮੈਂ ਜੀਣ ਦੇ ਕੁਝ ਢੰਗ ਜਾਣਦਾ,
ਉਧਾਰ ਆਪਣੀ ਬਾਂਕੀ ਅਦਾ ਦੇ ਦਿਉ ਮੈਨੂੰ।

ਸਾਰੀ ਉਮਰ ਮੈਂ ਆਪ ਨੂੰ ਰੱਖਿਆ ਨਿਗਾਹ ਵਿਚ,
ਆਪਣੀ ਨਿਗਾਹ 'ਚ ਆਪ ਜਗਾਹ ਦੇ ਦਿਉ ਮੈਨੂੰ।

ਸਮਝਾ ਲਵਾਂਗਾ ਦਿਲ ਨੂੰ ਕਿ ਇਹ ਇਨਕਲਾਬ ਹੈ,
ਮੇਰੀ ਵਫ਼ਾ ਦੇ ਬਦਲੇ ਜਫ਼ਾ ਦੇ ਦਿਉ ਮੈਨੂੰ।

ਕਿਉਂ 'ਤਿਲਕ' ਦੀ ਹਰਕਤ 'ਤੇ ਹੋ ਵਟਦੇ ਕਚੀਚੀਆਂ,
ਬੇ ਅਖਤਿਆਰ ਦਾਦ ਜ਼ਰਾ ਦੇ ਦਿਉ ਮੈਨੂੰ!

## ਤਰਲੋਕ ਸਿੰਘ 'ਨਿਰਬਲ'

( 1928 ਈ: )

### ਖ਼ੂਨੀ ਹੋਲੀ

ਮਨੁੱਖਤਾ ਦੇ ਵੈਰੀ,
ਸਾਂਝੀਵਾਲਤਾ ਦੇ ਵਿਰੋਧੀ,
ਸੰਸਾਰ 'ਚ,
ਅਮਨ ਤੇ ਸ਼ਾਂਤੀ ਨੂੰ,
ਤੰਗ ਕਰਨ ਦੇ ਅਪਰਾਧੀ,
ਲੋਕ ਹਿੱਤਾਂ ਦੇ ਦੁਸ਼ਮਣ,
ਜੰਗਬਾਜ਼ ਤੇ ਦਗਾਬਾਜ਼,
ਅੱਜ,
ਹੋਲੀ ਖੇਡ ਰਿਹੇ ਨੇ,
ਮਾਸੂਮ,
ਨਿਮਾਣੇ ਤੇ ਨਿਰਦੋਸ਼,
ਨਿਰਬਲਾਂ ਦੇ ਖ਼ੂਨ ਨਾਲ,
ਮਨੁੱਖੀ ਖ਼ੂਨ ਨਾਲ,
ਬਿਨਾ,
ਕਿਸੇ ਝਿਜਕ ਦੇ !
ਕੀ,

ਇਹਨਾਂ ਨੂੰ, ਕੋਈ,
ਰੋਕਣ ਵਾਲਾ ਨਹੀਂ ?

———

ਅੱਜ ਵੀ,
ਵੈਤਨਾਮ ਵਿਚ,
ਬੰਗਲਾ ਦੇਸ਼ ਵਿਚ,
ਕਿਰਤੀ ਤੇ ਕਾਮਿਆਂ ਦੇ,
ਪਵਿਤਰ ਖ਼ੂਨ ਨਾਲ,
ਹੋਲੀ ਖੇਡ ਰਹੇ ਨੇ।
ਸਾਮਰਾਜ ਦੇ ਪਹਿਰੇਦਾਰ,
ਬਦਕਾਰ ਤੇ ਜ਼ਰਦਾਰ
ਫੋਕੇ ਧਰਮਾਂ ਦੇ ਠੇਕੇਦਾਰ
ਖੇਡ ਰਹੇ ਨੇ,
ਮਨੁੱਖੀ ਖ਼ੂਨ ਨਾਲ,
ਖ਼ੂਨੀ ਹੋਲੀ,
ਬੇ ਰੋਕ, ਬੇ ਟੋਕ,
ਕਿਸੇ
ਜਾਬਰ ਦੀ ਸ਼ਹਿ 'ਤੇ,
ਜਿਹਦੇ ਦਿਲ 'ਚ,
ਦਿਲ ਨਹੀਂ,
ਮਮਤਾ ਨਹੀਂ,
ਤੇ,
ਖੌਫ-ਏ-ਖ਼ੁਦਾ ਨਹੀਂ।

———

ਵੇਖ, ਵੇਖ ਕੇ,
ਮਨੁਖੀ ਖ਼ੂਨ ਦੇ
ਖ਼ੂਨੀ ਦ੍ਰਿਸ਼,
ਸਹਿਮ ਗਈਆਂ ਨੇ,
ਮਾਸੂਮ ਜਿੰਦੜੀਆਂ।
ਲੁਟੀਆਂ ਗਈਆਂ ਨੇ,

ਪਵਿਤ੍ਰ ਅਸਮਤਾਂ,
ਮਨੁੱਖੀ ਖੂਨ ਦਿਆਂ ਤਿਹਾਇਆਂ,
ਜਾਬਰ
ਦਿਰੰਦਿਆਂ ਹਥੋਂ ।

ਉਫ਼,
ਕਿਸੇ ਨਾ ਤਰਸ ਕੀਤਾ,
ਇਹਨਾਂ,
ਬੇ ਬਸ, ਮਾਸੂਮ ਜਿੰਦੜੀਆਂ 'ਤੇ
ਜਿਹਨਾਂ ਦੇ ਕੋਮਲ ਤੇ ਪਵਿਤ੍ਰ,
ਸੀਨਿਆਂ 'ਚ
ਲੁਕੇ ਸਨ,
ਉੱਜਲ ਭਵਿਸ਼ ਦੇ,
ਰੰਗੀਨ ਸੁਪਨੇ ।

———

ਵੱਗ ਉਠੀਆਂ ਨੇ,
ਮਨੁੱਖੀ ਖੂਨ ਦੀਆਂ ਖੂਨੀ ਨਦੀਆਂ,
ਕੰਬ ਰਹੀ ਏ,
ਨਿਰਬਲ ਮਨੁੱਖਤਾ
ਪਰ,
ਕਿਸੇ ਨੂੰ ਜੇਰਾ ਨਹੀਂ ਪੈਂਦਾ,
ਇਹਨਾਂ,
ਜਾਬਰਾਂ ਨੂੰ,
ਲਲਕਾਰਨ ਦਾ,
ਵਿੰਗਾਰਨ ਦਾ ।
ਕੀ ਚੰਗਾ ਹੋਵੇ,
ਜੇ ਅਜ ਬੁਹੜੇ,
ਮੇਰਾ ਪ੍ਰੀਤਮ,
ਸਾਂਝੀਵਾਲ ਦਾ ਅਲੰਮਬਰਦਾਰ,
ਮਨੁੱਖਤਾ ਦਾ ਰਾਖਾ
ਸਰਬੰਸ ਦਾਨੀ,

ਦੇਸ਼ ਨੂੰ ਪੁਤਾਂ ਤੋਂ ਪਿਆਰਾ ਜਾਨਣ ਵਾਲਾ,
ਚਿੜੀਆਂ ਤੋਂ ਬਾਜ ਤੁੜਾਣ ਵਾਲਾ,
ਲੱਖਾਂ, ਲੱਖਾਂ ਨਾਲ,
ਇਕ ਨੂੰ,
ਲੜਾਣ ਵਾਲਾ ।
ਅੱਜ,
ਲੱਖਾਂ ਹੀ
ਜਿਉਂਦੀਆਂ ਲਾਸਾਂ,
ਕੋਮਲ ਸੀਨਿਆਂ ਵਿਚ
ਜਾਬਰਾਂ ਦੇ ਅਸਹਿ ਘਸੁੰਨਾਂ ਦੀਆਂ ਸੱਟਾਂ ਦਬੀ
ਪਿੰਡਾਂ 'ਚ,
ਸ਼ਹਿਰਾਂ 'ਚ,
ਜੰਗਲ ਬੀਆਬਾਨਾਂ 'ਚ
ਬਸਤੀਆਂ ਤੇ ਦੂਰ ਉਜਾੜਾਂ 'ਚ,
ਬੇ-ਬਸ ਤੇ ਬੇ-ਕਸ,
ਫਿਰ ਰਹੀਆਂ ਨੇ ।
ਇਹਨਾਂ ਕੋਲ,
ਨਾ, ਤਨ ਢੱਕਣ ਲਈ ਲੀੜਾ ਏ,
ਨਾ, ਢਿਡ ਦੀ ਅੱਗ ਬੁਝਾਣ ਲਈ,
ਦੋ ਸੁਕੇ ਟੁੱਕਰ ।
ਜੀਵਨ,
ਪੀੜਾ ਹੀ ਪੀੜਾ ਏ ।
ਉਹਨਾਂ ਕੋਲ,
ਉਹਨਾਂ ਦੇ ਸਾਥੀਆਂ ਕੋਲ,
ਸਾਂਭਣ ਲਈ,
ਵੰਡਣ ਲਈ,
ਬਸ, ਪੀੜਾਂ ਹੀ ਪੀੜਾਂ ਨੇ ।

— — –

ਮਨੁੱਖੀ ਖ਼ੂਨ ਦੀ ਹੋਲੀ,
ਖੇਡੀ ਜਾ ਰਹੀ ਏ,

ਪਰ ਅਜੇ ਨਹੀਂ ਕੰਬਿਆ,
ਜਾਬਰਾਂ ਦਾ ਸਿੰਘਾਸਨ,
ਤੇ, ਨਾ ਹੀ.
ਸ੍ਰਿਸ਼ਟੀ ਦੇ ਸਿਰਜਣਹਾਰ,
ਆਪਣੇ ਝਰੋਕੇ 'ਚੋਂ,
ਸਿਸਕਦੀ ਤੇ ਵਿਲਕਦੀ ਮਨੁੱਖਤਾ ਵਲ ਝਾਤ ਮਾਰੀ ਏ ।
ਕੇਡਾ, ਵਡਾ ਅਨਰਥ ਹੋ ਰਿਹਾ ਹੈ,
ਪਰ ਨਾ ਹੀ,
ਮਨੁੱਖੀ ਸਾਂਝ ਰਖਣ ਵਾਲਿਆਂ,
ਜਾਬਰ ਨੂੰ ਵੰਗਾਰਿਆ,
ਤੇ, ਨਾ ਹੀ,
ਸਰਬ ਸ਼ਕਤੀਮਾਨ ਕਹਾਣ ਵਾਲੇ,
ਆਪਣੀ ਸ਼ਕਤੀ ਦਾ ਵਿਖਾਵਾ ਕੀਤਾ ।
ਪਤਾ ਨਹੀਂ,
ਅੱਜ ਉਹ ਵੀ,
ਕਿਤੇ ਦੂਰ ਲੁਕੀ ਬੈਠਾ ਏ,
ਸੰਗੀਨਾ ਦੇ ਖ਼ੌਫ ਤੋਂ

———

'ਨਿਰਬਲ' ਦਾ ਦ੍ਰਿੜ ਵਿਸ਼ਵਾਸ਼ ਹੈ,
ਕਿ ਸਿਸਕਦੀ, ਵਿਲਕਦੀ ਤੇ ਲਤੜੀਂਦੀ,
ਮਨੁੱਖਤਾ ਨੂੰ,
ਜਾਬਰਾਂ ਦੇ ਜਬਰ ਤੋਂ,
ਬਚਾਣ ਲਈ,
ਨਿਰਬਲ ਰੂਹਾਂ ਵਿਚ,
ਨਵੇਂ ਤੇ ਰੰਗੀਨ ਜੀਵਨ ਤੇ ਉਜਲ ਭਵਿਸ਼ ਦੀ,
ਨਰੋਈ ਤੇ ਇਨਕਲਾਬੀ ਰੂਹ,
ਫੂਕਨੀ ਪਵੇਗੀ,
ਜਿਸ ਨਾਲ,
ਇਹਨਾਂ ਵਿਚ,
ਹਿੰਮਤ ਆਵੇ,

ਜਾਬਰਾਂ ਨਾਲ, ਟਕਰ ਲੈਣ ਲਈ,
ਇੱਟ ਦੀ ਥਾਂ,
ਪੱਥਰ ਮਾਰਣ ਲਈ,
ਜਾਬਰਾਂ ਦੀਆਂ ਤਲਵਾਰਾਂ,
ਤੋੜਣ ਲਈ ਸਾੜਨ ਤੇ ਫੂਕਣ ਲਈ ।
ਸਾਥੀਉ,
ਫਿਰ ਨਹੀਂ ਪਵੇਗਾ, ਜੇਰਾ,
ਜਾਬਰਾਂ ਨੂੰ,
ਮਨੁੱਖੀ ਖੂਨ ਦੀ,
ਖੂਨੀ ਹੋਲੀ, ਖੇਡਣ ਦਾ

## ਤਰਲੋਕ ਸਿੰਘ 'ਰਾਹੀ'

( 1929 ਈ: )

### ਤਸਵੀਰ ਤੇ ਹਕੀਕਤ

ਤੇਰੀ ਯਾਦ ਪੁੰਗਰੀ
ਹਰਫ਼ਾਂ ਪੈਰ ਧਰਿਆ ।
ਗੁਲਜ਼ਾਰ ਖਿੜੀ
ਦਿਲ ਨੇ ਮਹਿਕਾਂ ਸਾਂਭੀਆਂ
ਬਦਲ ਗਿਆ ਮੇਰੇ ਚਮਨ ਦਾ ਰੂਪ ।
ਮੈਂ ਕੌਣ ਹਾਂ ?
ਭੁੱਲ ਗਿਆ ਹਾਂ ?
ਇਹ ਸੰਸਾਰ ਆਪਣਾ ਜਾਪਿਆ
ਰੋਮ ਰੋਮ 'ਚੋਂ ਰੁੱਤਾਂ ਸਿੰਮੀਆਂ
ਮਸਤੀਆਂ ਦੇ ਸਾਗਰ ਵਿਚ
ਡੁੱਬ ਗਿਆ ਹਾਂ—
ਨਖਾਰ ਆਇਆ
ਨੈਣਾਂ ਨੇ 'ਚੁੱਪ' ਰੌਲੇ ਪਾਏ
ਤੇਰੀ ਤਸਵੀਰ !
ਡੂੰਘੀ ਮਿੱਠੀ ਨੀਂਦ ਅੰਦਰ
ਮਸਤੀ ਬਣ ਗਈ ।

ਇਸ ਢੂੰਡ ਵਿਚ
ਹਕੀਕਤ ਬਣ ਬੈਠੀ ਸੋਚ
ਉਹ ਤਸਵੀਰ ਨਹੀਂ ਸੀ
ਉਹ ਤਾਂ ਫੁੱਲਾਂ ਵਾਂਗ ਖਿੜਦੀ
ਮਹਿਕਾਂ ਭਰਪੂਰ ਇਕ ਜਿਊਂਦੀ ਕਲੀ ਸੀ !!
ਉਸ ਦੇ ਬੁੱਲਾਂ 'ਚੋਂ
ਅਤਰ ਡੁੱਲ ਡੁੱਲ ਪੈਂਦਾ ਸੀ
ਉਸ ਤਸਵੀਰ ਵਿਦਿਆ ਹੀ
ਮੈਨੂੰ ਸਾਖਿਆਤ
ਹਕੀਕਤ ਜਾਪਣ ਲਗ ਪਈ ।

※

## ਉਜਾਗਰ ਸਿੰਘ 'ਮਹਿਕ'

( 1931 ਈ: )

### ਅਮੀਰਾਕਦਲ ਦੇ ਬਜ਼ਾਰ ਵਿਚ

(ਦੀਨਾ ਨਾਥ ਨਾਦਮ ਦੇ ਨਾਂ)

ਅਮੀਰਾਕਦਲ ਦੇ ਬਜ਼ਾਰ ਵਿਚ,
ਚਹਿਲ ਪਹਿਲ ਏ ਕਹਿਰਾਂ ਦੀ,
ਵੰਨ ਸਵੰਨੇ ਪਹਿਰਾਵਿਆਂ ਵਿਚ,
ਫਿਰਦੀਆਂ ਨੇ ਸੁੰਦਰ ਨਾਰਾਂ,
ਅਕਹਿ ਸ਼ਬਾਬ ਏ, ਇਹਨਾਂ ਦੇ,
ਸੁੰਦਰ ਚਿਹਿਰਆਂ 'ਤੇ ।
ਵੇਖ ਸੰਵਰੇ, ਸੰਘਣੇ ਕੇਸ ਇਹਨਾਂ ਦੇ,
ਜਾਪਦਾ ਏ ਇਹ ਧਰਤ,
ਬਣ ਗਈ ਏ ਦੂਜਾ ਆਕਾਸ਼,
ਤੇ ਛਾ ਗਈਆਂ ਨੇ ਇਸ ਧਰਤ ਤੇ,
ਕਾਲੀਆਂ ਘਟਨਾਵਾਂ ।
ਪਰ ਇਸੇ ਬਜ਼ਾਰ ਵਿਚ,
ਕਸ਼ਮੀਰੀ ਮਜ਼ਦੂਰਾਂ ਦਾ ਇਕ ਟੋਲਾ,
ਖਿਚਦਾ ਪਿਆ ਏ ਇਕ ਰੇੜ੍ਹੀ ਨੂੰ,
ਨਕੋ ਨਕ ਭਰੀ ਏ, ਜਿਹੜੀ ਨਾਲ ਬੋਰੀਆਂ ।

ਗਲ ਪਾਟੇ ਕੁੜਤੇ ਤੇੜ ਕੱਛੇ,
ਖਸਤਾ ਹਾਲਤ ਵਿਚ ਇਹ ਮਜ਼ਦੂਰ,
ਬਣ ਬੱਘੀ ਦੇ ਘੋੜੇ,
ਧਕਦੇ ਪਏ ਨੇ ਇਸ ਰੇੜ੍ਹੀ ਨੂੰ,
ਦਿਸ ਰਹੀਆਂ ਨੇ, ਉਨ੍ਹਾਂ ਦੇ ਹੱਥਾਂ 'ਤੇ
ਨਾਲ ਛਾਲਿਆਂ ਹੋਈਆਂ ਮੋਰੀਆਂ,
ਕਿਸੇ ਇਲਾਹੀ ਮਸਤੀ ਵਿਚ ਝੂਮਦੇ,
ਕੋਈ ਗੀਤ ਗੁਣਗੁਣਾਂਦੇ,
ਧਕ ਰਹੇ ਨੇ ਬੋਝ ਨੂੰ ।
ਬਾਵਜੂਦ ਕਰੜੀ ਤਪੱਸਿਆ ਦੇ
ਆਉਂਦੇ ਨੇ ਨਜ਼ਰ ਖ਼ੁਸ਼ ਖ਼ੁਸ਼,
ਇਵੇਂ ਹੀ ਜਿਵੇਂ ਚੰਨ ਨੂੰ ਵੇਖ,
ਖ਼ੁਸ਼ ਹੁੰਦਾ ਏ ਚਕੋਰ ।
ਜਾਂ ਬਦਲਾਂ ਨੂੰ ਵੇਖ,
ਆਪਾ ਭੁੱਲ, ਬਣ ਬਾਂਵਰਾ
ਪੈਲਾਂ ਪਾਂਦਾ ਏ ਮੋਰ ।
ਇਨ੍ਹਾਂ ਦੇ ਸਰੀਰ ਤੋਂ
ਖਾ ਧੁੱਪਾਂ ਦੇ ਸੇਲੇ
ਵਗ ਰਹੀ ਏ ਛਮਾਂ ਛੰਮ
ਪਸੀਨੇ ਦੀ ਫੁਹਾਰ ।
ਜਿਸ ਦੇ ਹਰ ਤੁਪਕੇ 'ਚੋਂ
ਨਜ਼ਰ ਆ ਰਹੀ ਏ,
ਰੰਗੀਲੇ ਕਿਰਤੀਆਂ ਦੇ,
ਮਤਵਾਲੇ, ਹੁਸੀਨ ਸਮੇਂ ਦੀ ਨੁਹਾਰ ।

## ਜੀਵਨ ਪੰਛੀ

ਉਹ ਅਲਬੇਲੇ ਜੀਵਨ ਪੰਛੀ,
ਖੰਭ ਸੰਭਲ ਕੇ ਵਰਤ ਤੂੰ ਆਪਣੇ,
ਤੇਰੀ ਉਮਰ ਲੰਮੇਰੀ ਵਾਲਾ
ਰਾਜ਼ ਇਹਨਾਂ ਵਿਚ ਲੁਕਿਆ ਹੋਇਆ ।
ਖੰਭ ਵਿਹੂਣਾ ਪੰਛੀ ਸਜਣਾ,
ਜਾਂ ਉਹ ਛੁਰੀਆਂ ਹੇਠਾਂ ਆਇਆ,
ਜਾਂ ਉਸ ਬਣ ਨਿਸ਼ਾਨਾਂ ਗੋਲੀ,
ਆਪਣਾ ਜੀਵਨ ਖੋਹਿਆ ।
ਅਰਸ਼ ਉਡਾਰੀ ਹਰਦੰਮ ਲੈਂਦੇ,
ਜਿਨ੍ਹਾਂ ਖੰਭ ਸੰਭਲ ਕੇ ਵਰਤੇ
ਜਿਸ ਇਹਨਾਂ ਦੀ ਸਾਰ ਨਾ ਜਾਣੀ,
ਅਖੀਆਂ ਭਰ ਉਹ ਰੋਇਆ ।
ਬਾਝ ਇਹਨਾਂ ਦੇ ਉਠਣਾ ਔਖਾ,
ਪੈਰਾਂ ਦੇ ਵਿਚ ਪੈਣ ਜ਼ੰਜੀਰਾਂ
ਪੰਖ ਵਿਹੂਣਾ ਬੇਬਸ ਪੰਛੀ,
ਵਿਚ ਗੁਲਾਮੀ ਮੋਇਆ ।

## ਰਛਪਾਲ ਸਿੰਘ 'ਬਾਲੀ'

### ਛੋਹ

ਨੀਲਮ ਨਾਲ ਨ੍ਹਾਤਿਆਂ,
ਪਾਣੀ ਸਿਲਾਂ ਠੰਡੀਆਂ,
ਚਾਈਂ ਚਾਈਂ ਹਸੀਆਂ,
ਬੁਲਬੁਲਿਆਂ ਨਾਲ ਟਕਰਾ ।
ਕਿਰਨਾਂ ਚਾਂਦੀ ਖਿਲਰੀ,
ਇਕ ਟੂਣਾ ਦਿਤਾ ਪਾ ।
ਕੁੰਡੀ ਮੁੰਡੀ ਜਿੰਦ ਦਾ,
ਦਿਤਾ ਮਾਂਹਝੀ ਚੱਪੂ ਢਾਹ ।
ਕੌਣ ਗਿਣੇ ਪਲਾਂ ਨੂੰ,
ਜੀਵਨ ਹੈ ਅਸਗਾਹ ।
ਨੂਰ ਰੁਹਾਨੀ ਖਿਲਰਿਆ,
ਮੰਦਰ ਗਿਰਜੇ ਢਾਹ ।
ਮਾਤਰ ਕੁ ਝੋਲੀ ਪਾ ।
ਚਾਰੇ ਕੁੱਖਾਂ ਫੋਲੀਆਂ
ਸਾਗਰ ਦਿਲ ਬਣਾ
ਰਸੀਆ ਰਸੀਆ ਆਖਦੇ,
ਪੱਥਰਾਂ ਦੇ ਅਸਗਾਹ ।

ਨੀਲਮ, ਨੀਲਮ ਅੱਖੀਆਂ
ਨੀਜਾਂ ਧਰਨ ਸਵਾਹ
ਨੀਲਮ ਨਾਲ ਨ੍ਹਾਤਿਆਂ
ਨੀਲਮ ਜਿੰਦ ਬਣਾ ।
—ਵੇ ਪਾਣੀਆਂ—

## ਕਿੱਨੂੰ ਦੋਸੀਏ

ਮਮਤਾ ਦੀਆਂ ਕੁੱਖਾਂ
ਸੀਨੇ ਦੀਆਂ ਤਪਸ਼ਾਂ,
ਪਲਕਾਂ ਦੇ ਮੋਤੀ ਕਾਰਨ,
ਹੋਰਾਂ ਲਈ ਆਪਾ ਵਾਰਨ ।
ਧਰਤੀ ਮਾਂ ਦੀਆਂ ਸੁਚੀਆਂ ਦੁੱਧੀਆਂ,
ਹੱਡਾਂ ਦਾ ਰਸ ਨਿਥਾਰਨ,
ਸੰਤਾਨ ਕੁਲੱਛਣੀ ਡੋਬੀ ਟੋਇਆਂ,
ਦੁੱਧੀਆਂ ਜਫੀਆਂ ਮਾਰਨ ।
ਸਵੇਰ ਕਿਰਨਾਂ ਨਿਖਰੀਆਂ,
ਪੂਰਤੀ ਪਈ ਨਿਹਾਰਨ ।
ਭੁਲੇਖੇ, ਵਹਿਮੀ ਸੰਗਲਾਂ,
ਚੁਕ ਚੁਕ ਸੀਨੇ ਮਾਰਨ ।
ਮਮਤਾ ਰੋਵੇ ਨਾਲ ਸਵੇਰ,
ਕਰਮਾਂ ਦੀ ਕਾਲਖ ਕਾਰਨ ।

⁂

# ਜੈਦੇਵ ਸਿੰਘ ਦੱਤ

(1931 ਈ:)

## ਗ਼ ਜ਼ ਲ

ਟੁਟ ਗਈ ਹਰ ਆਸ ਤੜਪ ਕੇ, ਫਿਰ ਭੀ ਬੰਦ ਨਾ ਹੋਈਆਂ ਯਾਦਾਂ,
ਜਦ ਜਦ ਜ਼ਖ਼ਮ ਲਗਾ ਕੋਈ ਦਿਲ ਤੇ, ਲਹੂ ਨਾ ਵਗਿਆ ਚੋਈਆਂ ਯਾਦਾਂ।

ਵਿਚ ਉਡੀਕਾਂ ਥੱਕੀਆਂ ਅੱਖਾਂ, ਸੌਂ ਗਈ ਸ੍ਰਿਸ਼ਟੀ ਸਾਰੀ,
ਵਿਚ ਖਿਆਲਾਂ ਸਿਸਕੀ ਭਰ ਭਰ, ਅਜ ਤਿਕਰ ਨਾ ਸੋਈਆਂ ਯਾਦਾਂ।

ਪੀ ਪੀ ਜਾਮ ਲਈ ਮਦਹੋਸ਼ੀ, ਫਿਰ ਭੀ ਕੁਝ ਤੇ ਕੰਮ ਨਾ ਸਰਿਆ,
ਜਦ ਕੀਤੀ ਮੁਸਕਾਨ ਦੀ ਕੋਸ਼ਸ਼, ਹੰਝੂ ਬਣ ਬਣ ਰੋਈਆਂ ਯਾਦਾਂ।

ਮਰ ਗਏ ਸਭ ਅਰਮਾਨ ਅਛੂਤੇ, ਸਭ ਉਮੀਦਾਂ ਸਾਹ ਤਰੋੜੇ,
ਤੇਰੀ ਖਾਤਰ ਇਕ ਜ਼ਰਾ ਵੀ, ਨਾ ਥੱਕੀਆਂ ਨਾ ਮੋਈਆਂ ਯਾਦਾਂ।

ਰੰਗ ਪਿਆਰ ਦਾ ਰਿਹਾ ਨਿਖਰਦਾ, ਦੂਰ ਸਮੇਂ ਦੀਆਂ ਧੂੜਾਂ ਤਲੇ,
ਜਿਤਨਾ ਰੰਗਿਆ ਨਾਲ ਲਹੂ ਦੇ, ਹੰਝੂਆਂ ਦੇ ਸੰਗ ਰੋਈਆਂ ਯਾਦਾਂ।

ਹੋ ਗਈ ਦੂਰ ਮੇਰੇ ਜੀਵਨ ਤੋਂ, ਘੜੀ ਮਿਲਣ ਦੀ ਦਰਸ਼ਨ ਤੇਰਾ,
ਸਭ ਕੁਝ ਖੋਹ ਕੇ ਕੁਝ ਨਾ ਖੋਇਆ, ਬਾਕੀ ਨੇ ਅਣਖੋਈਆਂ ਯਾਦਾਂ।

ਹਰ ਵਾਰੀ 'ਜੈਦੇਵ' ਰੁਲਾ ਕੇ, ਜਦ ਵੀ ਤੂੰ ਭੁਲਾਣਾ ਚਾਹਿਆ,
ਹਰ ਸਿਸਕੀ ਨੇ ਰਗ ਰਗ ਵਿਚੋਂ, ਲੋੜ ਲੋੜ ਕੇ ਛੋਹੀਆਂ ਯਾਦਾਂ।

✳

## ਕਰਨ ਸਤਵੰਤ

### ਨਵਾਂ ਮੈਖ਼ਾਨਾ

(ੳ)

ਸਾਕੀ ਤੇਰੀ ਸੁਰਾਹੀ ਵਿਚ
ਅਜ ਭੀ ਹੈ—ਕਲ ਵਾਲੀ
ਨਾਂਹ ਭਰਮਾ ਦਿਲ
ਨਾਂਹ ਛਲਕਾ ਹੁਣ ਪੈਮਾਨੇ
ਅਜ ਦਾ ਸਾਵਣ ਹੋਰ ਹੈ
ਕਲ ਦੇ ਬਦਲ ਹੋਰ ਸਨ
ਕਲ ਮਸਤੀ–ਪੀ ਕੇ ਚੜ੍ਹਦੀ ਸੀ
ਅਜ ਹੋ ਮਸਤਾਨੇ ਪੀਣ ਦਾ ਚਾਅ !!
ਯੁਗ ਘੜਦੇ ਰਹੇ
ਨਵੀਂ ਸੁਰਾਹੀ
ਪੈਮਾਨੇ ਨਵੇਂ
ਜ਼ਮਾਨੇ ਮੱਲੀ ਨਵੀਂ ਸ਼ਰਾਬ
ਪੀਂਘ ਹਕੀਕਤ ਦੀ ਚੜ੍ਹ
ਪਰ
ਤੈਨੂੰ ਸੂਹ ਨਹੀਂ ਲਗੀ
ਕਲ ਦੀ ਚਾਨਣੀ ਰਾਤ

ਇਕ ਭਰਮ
ਇਕ ਧੋਖਾ ਸੀ !
ਤੇਰੇ ਪਰਛਾਵੇਂ ਦੀ ਓਟ ਲੈ
ਅੰਬਰ
ਨਵਾਂ ਇਕ ਮੈਖਾਨਾਂ ਸਜਾ ਗਏ !!
ਆ ਸਾਕੀ—
ਆ ਮੇਰੇ ਮੈਖਾਨੇ
ਜਿਥੇ ਪਰਛਾਵੇਂ ਨਹੀਂ ਨੱਚਦੇ
ਚੌਂਹ ਪਾਸੀਂ ਲੋਅ ਹੈ ।

(ਅ)

ਅਤੇ ਬੰਦ ਖੜੰਦੀਆਂ
ਚਿਮਗਾਦੜਾਂ
ਹਨੇਰੀਆਂ ਨੁਕਰਾਂ ਵਿਚ ਜਾ ਲੁਕੀਆਂ !!
ਤੇਰੇ ਮੈਖਾਨੇ ਦੀ ਰੌਣਕ
ਆਪਣੀ ਸ਼ਰਾਬ ਲੁੱਟੀ ਆਪਣੇ ਅੰਦਾਜ਼ ਪੁੱਟੀ
ਰਿੰਦ ਨੇ ਪੀਣ ਲਗਿਆਂ
ਝਕਣਾ ਸਿੱਤਮਾਂ ਤੋਂ ਸਿਖਿਆ
ਜ਼ਾਹਿਦ ਭੀ ਪੀ ਬੈਠਾ
ਪਰ ਪੀ ਕੇ ਭੀ ਜ਼ਾਹਿਦ ਰਿਹਾ !
ਕਿਸੇ ਨੂੰ ਸਰੂਰ ਨਾ ਆਇਆ
ਕਿਸੇ ਨੂੰ ਨਾਂਹ ਮਿਲੀ ਮੰਜ਼ਲ
ਉਥੇ ਹਨੇਰੇ ਭੀ—ਉਜਾਲੇ ਭੀ
ਪਲੇ ਬੰਨ੍ਹਾਂ ਮੈਂ ਕੀ ਸਾਕੀ ?
ਭੀੜ ਲੈ ਭਿੱਤ ਮੈਖੀਨੇ ਦੇ !!!
ਗ਼ਮ ਨਾਂਹ ਕਰ ਸੁਹਣਿਆਂ
ਮੇਰਾ ਮੈਖਾਨਾ ਵਰਾਨ ਹੈ
ਪਰ
ਇਸ਼ਕ ਹੁਸਨ ਇਥੇ ਦੋਵੇਂ
ਬੰਦਸ਼ਾਂ ਦੀ ਡੋਰੀ ਕਟ ਬੈਠੇ !

ਤੂੰ ਜਾਤਾ ਝਲੇ ਨੇ
ਮੈਂ ਸਮਝਾਂ ਸਿਆਣੇ !!
ਫਿਰ ਜਦੋਂ ਇਹ ਰਾਤ ਢਲੀ
ਸਵੇਰੇ ਲਥੇ ।

(ੲ)

ਆਪਣੇ ਕੂਹਜ ਦੀ ਪੈਦਾਸ਼
ਨਵੇਂ ਸ਼ਦਾਈ
ਮੇਰੇ ਮੈਖਾਨੇ-ਬਹਾਰ
ਵੇਖ ਕੇ ਸੁੱਤੇ
ਨਾਂਹ ਦਸ ਸਕੇਂਗਾ
ਕੌਣ ਸ਼ਰਾਬੀ—ਕੌਣ ਜ਼ਾਹਿਦ
ਵਾਇਜ਼ ਕਹਿੜਾ—ਸਾਧੂ ਕਿਹੜਾ
ਸਿਆਣੇ ਦੀ ਕੀ ਨਸ਼ਾਨੀ
ਇਆਣਾ ਕਿਹੜਾ ਸਭੋ ਨਿਸੰਗ ਹੋਣਗੇ
ਹਿੱਪੀ !!
ਆ ਇਥੇ ਪੀ ਕੇ ਥਮ
ਥਮ ਥਮ ਪੀ
ਜੀਵਨ ਦੀ ਸੱਧਰ ਭੰਨ ਕੇ ਪੀ !!!
ਜਾਂ
ਆਪਣੇ ਮੈਖਾਨੇ ਵਿਚ
ਸੁਰਾਹੀ ਵਿਚ-ਪੈਮਾਨੇ ਵਿਚ
ਨਵਾਂ ਅੰਦਾਜ਼ ਖੋਲ ਪਿੱਲਾ
ਪੀ ਕੇ ਤੇਰੇ, ਬਣ ਜਾਈਏ
ਬਣ ਕੇ ਤੇਰੇ, ਪੀ ਜਾਈਏ ।

⁂

# ਸਪਨ ਮਾਲਾ

( 1932 ਈ: )

## ਰਾਹੀ

ਮੈਂ ਰਾਹੀ ਹਾਂ ਤੇ ਉਹ ਰਾਹੀ—
ਜਿਹਦੇ ਪੈਰਾਂ ਦੀ ਉਕਰੀ ਪੈੜ-ਚੁੰਮਣ ਦੇ ਲਈ
ਮੰਜ਼ਿਲ ਵੀ ਖੁਦ ਮੁੜਦੀ ਪਿਛੇਰੇ ਨੂੰ ।

ਮੈਂ ਰਾਹੀ ਹਾਂ ਤੇ ਉਹ ਰਾਹੀ—
ਜਿਹਦਾ ਹਰ ਇਕ ਕਦਮ, ਉਠਦਾ ਵੀ ਰਹਿੰਦਾ ਹੈ ਭਰੋਸੇ ਨਾਲ
ਮੰਜ਼ਿਲ ਦੇ ਪਰੇਰੇ—ਹੋਰ ਅਣਡਿਠੇ ਅਗੇਰੇ ਨੂੰ ।

ਮੈਂ ਰਾਹੀ ਹਾਂ—ਮੇਰੇ ਰਾਹਾਂ ਵਿਚ—
ਟੋਏ, ਖਾਲ, ਟਿੱਬੇ—ਹਰ ਤਰ੍ਹਾਂ ਦੀ ਔਖ ਵੀ ਆਈ
ਤੇ ਮੈਂ ਹਰ ਪੈਰ ਧਰਿਆ ਸਾਂਭ ਕੇ—
ਟੋਏ ਵੀ ਲੰਘੇ ਨੇ ਟੱਪੇ ਖਾਲ ਵੀ
ਸੋ ਹਰ ਤਰ੍ਹਾਂ ਦੀ ਔਖ ਨੂੰ ਮੈਂ ਸੌਖ ਕਰ ਲਾਤੈ ।

ਮੈਂ ਰਾਹੀ ਹਾਂ ਤੇ ਉਹ ਰਾਹੀ—
ਜੋ ਨਗਰੀ ਦੇ ਭਰੇ ਬਾਜ਼ਾਰ 'ਚ ਅਣਜਾਣ ਇੰਝ ਲੰਘਿਐ...
ਜਿਵੇਂ ਹਰ ਚੀਜ਼ ਤੋਂ ਉਭਵਾਂ, ਤੇ ਹਰ ਇਕ ਦਾਤ ਤੋਂ ਰਜਵਾਂ
ਕੋਈ ਵੀ ਘਾਟ ਜਿਸ ਨੂੰ ਜ਼ਿੰਦਗੀ ਭਰ ਹੀ ਨਹੀਂ ਆਈ

ਤੇ ਜੋ ਹੁਣ ਮੌਤ ਦੀ ਵਾਦੀ ਵਿਚ ਧਰ ਕੇ ਪੈਰ ਇਹ ਸੋਚੇ
ਕਿ ਮੈਂ ਤਾਂ ਇਸ ਭਰੇ ਮੇਲੇ ਦੀ—ਇਕ ਵੀ ਰੀਝ ਨਹੀਂ ਮਾਣੀ,
ਕੋਈ ਸੌਦਾ ਨਹੀਂ ਕੀਤਾ—ਕੋਈ ਵਿਓਪਾਰ ਨਹੀਂ 'ਰੰਭਿਆ
ਭਿਆਲੀ ਦੇ ਉਲਟੇ ਫੇਰਾਂ 'ਚ ਇਕ ਵੀ ਗੇੜ ਨਹੀਂ ਖਾਧਾ
ਤੇ ਫਿਰ ਵੀ ਆਪ ਹੀ ਉਮਰਾਂ ਦਾ ਸੋਦਾ ਹੋ ਗਿਆ ਜਾਪੇ
ਮੈਂ ਬਚਪਨ ਦੇ ਬਦਲੇ ਕੀਤੇ ਸੌਦਾ ਉਸ ਜਵਾਨੀ ਦਾ—
ਜਿਹਦੀ ਸ਼ੀਸ਼ੇ ਦੀ ਦੇਹ ਦੇ ਆਰੇ ਵੇਖ ਨਹੀਂ ਸਕਿਆ,
ਮੈਂ ਅਨ੍ਹੀ ਕੰਧ ਦਾ ਇਕੋ ਹੀ ਪਹਿਲੂ ਵੇਖਦਾ ਆਇਆ
ਤੇ ਆਪੇ ਹੰਭ ਕੇ ਇਹ ਨੀਝ ਬੁੱਢੀ ਹੋ ਗਈ ਮੇਰੀ
ਤੇ ਇਸ ਬੁੱਢੀ ਭਿਆਲੀ ਨੇ ਬੁੱਢਾਪਾ ਵੀ ਵਰਾ ਆਂਦਾ ।

ਮੈਂ ਰਾਹੀ ਹਾਂ ਅਤੇ ਉਹ ਰਾਹੀ—
ਜਿਹਦਾ ਸਾਰਾ ਹੀ ਜੀਵਨ ਬੀਤਦੈ ਟੁਰਦੇ-ਟੁਰਾਂਦੇ ਹੀ ।
ਕਦੀ ਅਕਾਸ਼ ਤੇ ਉਡਣਾ, ਕਦੀ ਪਾਤਾਲ ਵਿਚ ਵਸਣਾ
ਕਦੀ ਸਾਹਾਂ ਦੀ ਸਰਗਰਮ 'ਤੇ ਅਨੇਕਾਂ ਗੀਤ ਗਾ ਲੈਣਾ—
ਕਦੀ ਖ਼ਾਮੋਸ਼ ਹੋ ਜਾਣਾ, ਕਦੀ ਰੋਸਾ ਮਚਾ ਲੈਣਾ
ਕਦੀ ਝੋਲੀ ਵਿਚ ਭਰ ਲੈਣਾ ਹਵਾਵਾਂ ਦੇ ਸਮੂਚੇ ਸਾਹ
ਤੇ ਹੰਝੂ ਹੌੜ ਕੇ ਸਾਰੇ—ਕਈ ਨਦੀਆਂ ਵਗਾ ਦੇਣਾ
ਕਦੀ ਮਿਠਤ ਜ਼ਮਾਨੇ ਦੀ ਨੂੰ—ਹੋਠਾਂ ਤੇ ਧਰੀ ਰਖਣਾ
ਕਦੀ ਵੇਲੇ ਦੀ ਤਲਖ਼ੀ ਨੂੰ—ਲਾਕੇ ਡੀਕ ਪੀ ਲੈਣਾ
ਤੇ ਫੇਰ ਵੀ ਸੰਘ ਨੂੰ ਹਰਗਿਜ਼ ਕਸੈਲਾ ਹੋਣ ਨਹੀਂ ਦੇਣਾ
ਤੇ ਪੱਲੇ ਬੰਨ੍ਹ ਕੇ ਆਲਮ ਦੇ ਸਾਰੇ ਭੇਤ ਟੁਰ ਪੈਣਾ
ਟੁਰੀ ਜਾਣਾ—ਕਿਸੇ ਵੀ ਕਾਫ਼ਲੇ ਤੇ ਕਾਰਵਾਂ ਦਾ ਸਾਥ ਨਹੀਂ ਲਭਣਾ
ਕੋਈ ਰਹਿਬਰ ਨਹੀਂ ਚਾਹੁਣਾ—ਕੋਈ ਰਹਿਜ਼ਨ ਨਹੀਂ ਲਭਣਾ
ਟੁਰੀ ਜਾਣਾ ਬਸ ਕੋਈ ਉਸ ਮੰਜ਼ਿਲ ਵਲ
ਕਿਸੇ ਸਿੱਕੇ, ਕਿਸੇ ਤਾਂਘੇ—ਜੋ ਅਗੇ ਆਪ ਵਧਕੇ
ਆਣ ਮਿਲਦੀ ਹੈ ਮੁਸਾਫ਼ਰ ਨੂੰ—

ਤੇ ਉਸ ਦੇ ਪੈਰਾਂ ਦੇ ਸਾਰੇ ਹੀ ਪੈਂਡੇ ਸਾਂਭ ਲੈਂਦੀ
ਨਵੇਂ ਰਾਹੀ ਨੂੰ ਉਦਮ ਦੇਣ ਲਈ
ਸਾਹਸ ਵਧਾਵਣ ਲਈ ਤੇ ਆਪੇ ਫੇਰ ਟੁਰ ਪੈਂਦੀ ਹੈ

# ਸਪਨ ਮਾਲਾ

( 1932 ਈ: )

## ਰਾਹੀ

ਮੈਂ ਰਾਹੀ ਹਾਂ ਤੇ ਉਹ ਰਾਹੀ—
ਜਿਹਦੇ ਪੈਰਾਂ ਦੀ ਉਕਰੀ ਪੈੜ-ਚੁੰਮਣ ਦੇ ਲਈ
ਮੰਜ਼ਿਲ ਵੀ ਖੁਦ ਮੁੜਦੀ ਪਿਛੇਰੇ ਨੂੰ ।

ਮੈਂ ਰਾਹੀ ਹਾਂ ਤੇ ਉਹ ਰਾਹੀ—
ਜਿਹਦਾ ਹਰ ਇਕ ਕਦਮ, ਉਠਦਾ ਵੀ ਰਹਿੰਦਾ ਹੈ ਭਰੋਸੇ ਨਾਲ
ਮੰਜ਼ਿਲ ਦੇ ਪਰੇਰੇ—ਹੋਰ ਅਣਡਿਠੇ ਅਗੇਰੇ ਨੂੰ ।

ਮੈਂ ਰਾਹੀ ਹਾਂ—ਮੇਰੇ ਰਾਹਾਂ ਵਿਚ—
ਟੋਏ, ਖਾਲ, ਟਿੱਬੇ—ਹਰ ਤਰ੍ਹਾਂ ਦੀ ਔਖ ਵੀ ਆਈ
ਤੇ ਮੈਂ ਹਰ ਪੈਰ ਧਰਿਆ ਸਾਂਭ ਕੇ—
ਟੋਏ ਵੀ ਲੰਘੇ ਨੇ ਟੱਪੇ ਖਾਲ ਵੀ
ਸੋ ਹਰ ਤਰ੍ਹਾਂ ਦੀ ਔਖ ਨੂੰ ਮੈਂ ਸੌਖ ਕਰ ਲੀਤੈ ।

ਮੈਂ ਰਾਹੀ ਹਾਂ ਤੇ ਉਹ ਰਾਹੀ—
ਜੋ ਨਗਰੀ ਦੇ ਭਰੇ ਬਾਜ਼ਾਰ 'ਚ ਅਣਜਾਣ ਇੰਞ ਲੰਘਿਐ...
ਜਿਵੇਂ ਹਰ ਚੀਜ਼ ਤੋਂ ਉਭਵਾਂ, ਤੇ ਹਰ ਇਕ ਦਾਤ ਤੋਂ ਰਜਵਾਂ
ਕੋਈ ਵੀ ਘਾਟ ਜਿਸ ਨੂੰ ਜ਼ਿੰਦਗੀ ਭਰ ਹੀ ਨਹੀਂ ਆਈ

ਤੇ ਜੋ ਹੁਣ ਮੌਤ ਦੀ ਵਾਦੀ ਵਿਚ ਧਰ ਕੇ ਪੈਰ ਇਹ ਸੋਚੇ
ਕਿ ਮੈਂ ਤਾਂ ਇਸ ਭਰੇ ਮੇਲੇ ਦੀ—ਇਕ ਵੀ ਰੀਝ ਨਹੀਂ ਮਾਣੀ,
ਕੋਈ ਸੌਦਾ ਨਹੀਂ ਕੀਤਾ—ਕੋਈ ਵਿਓਪਾਰ ਨਹੀਂ 'ਰੰਭਿਆ
ਭਿਆਲੀ ਦੇ ਉਲਟੇ ਫੇਰਾਂ 'ਚ ਇਕ ਵੀ ਗੇੜ ਨਹੀਂ ਖਾਧਾ
ਤੇ ਫਿਰ ਵੀ ਆਪ ਹੀ ਉਮਰਾਂ ਦਾ ਸੌਦਾ ਹੋ ਗਿਆ ਜਾਪੇ
ਮੈਂ ਬਚਪਨ ਦੇ ਬਦਲੇ ਕੀਤੇ ਸੌਦਾ ਉਸ ਜਵਾਨੀ ਦਾ—
ਜਿਹਦੀ ਸ਼ੀਸ਼ੇ ਦੀ ਦੇਹ ਦੇ ਆਰੇ ਵੇਖ ਨਹੀਂ ਸਕਿਆ,
ਮੈਂ ਅਨ੍ਹੀ ਕੰਧ ਦਾ ਇਕੋ ਹੀ ਪਹਿਲੂ ਵੇਖਦਾ ਆਇਆ
ਤੇ ਆਪੇ ਹੰਭ ਕੇ ਇਹ ਨੀਝ ਬੁੱਢੀ ਹੋ ਗਈ ਮੇਰੀ
ਤੇ ਇਸ ਬੁੱਢੀ ਭਿਆਲੀ ਨੇ ਬੁੱਢਾਪਾ ਵੀ ਵਰਾ ਆਂਦਾ ।

ਮੈਂ ਰਾਹੀ ਹਾਂ ਅਤੇ ਉਹ ਰਾਹੀ—
ਜਿਹਦਾ ਸਾਰਾ ਹੀ ਜੀਵਨ ਬੀਤਦੈ ਟੁਰਦੇ-ਟੁਰਾਂਦੇ ਹੀ ।
ਕਦੀ ਅਕਾਸ਼ ਤੇ ਉਡਣਾ, ਕਦੀ ਪਾਤਾਲ ਵਿਚ ਵਸਣਾ
ਕਦੀ ਸਾਹਾਂ ਦੀ ਸਰਗਰਮ 'ਤੇ ਅਨੇਕਾਂ ਗੀਤ ਗਾ ਲੈਣਾ—
ਕਦੀ ਖ਼ਾਮੋਸ਼ ਹੋ ਜਾਣਾ, ਕਦੀ ਰੌਸਾ ਮਚਾ ਲੈਣਾ
ਕਦੀ ਝੋਲੀ ਵਿਚ ਭਰ ਲੈਣਾ ਹਵਾਵਾਂ ਦੇ ਸਮੂਚੇ ਸਾਹ
ਤੇ ਹੰਝੂ ਰੋੜ ਕੇ ਸਾਰੇ—ਕਈ ਨਦੀਆਂ ਵਗਾ ਦੇਣਾ
ਕਦੀ ਮਿਠਤ ਜ਼ਮਾਨੇ ਦੀ ਨੂੰ—ਹੋਠਾਂ ਤੇ ਧਰੀ ਰਖਣਾ
ਕਦੀ ਵੇਲੇ ਦੀ ਤਲਖ਼ੀ ਨੂੰ—ਲਾਕੇ ਡੀਕ ਪੀ ਲੈਣਾ
ਤੇ ਫੇਰ ਵੀ ਸੰਘ ਨੂੰ ਹਰਗਿਜ਼ ਕਸੈਲਾ ਹੋਣ ਨਹੀਂ ਦੇਣਾ
ਤੇ ਪੱਲੇ ਬੰਨ੍ਹ ਕੇ ਆਲਮ ਦੇ ਸਾਰੇ ਭੇਤ ਟੁਰ ਪੈਣਾ
ਟੁਰੀ ਜਾਣਾ—ਕਿਸੇ ਵੀ ਕਾਫ਼ਲੇ ਤੇ ਕਾਰਵਾਂ ਦਾ ਸਾਥ ਨਹੀਂ ਲਭਣਾ
ਕੋਈ ਰਹਿਬਰ ਨਹੀਂ ਚਾਹੁਣਾ—ਕੋਈ ਰਹਿਜ਼ਨ ਨਹੀਂ ਲਭਣਾ
ਟੁਰੀ ਜਾਣਾ ਬਸ ਕੋਈ ਉਸ ਮੰਜ਼ਿਲ ਵਲ
ਕਿਸੇ ਸਿੱਕੇ, ਕਿਸੇ ਤਾਂਘੇ—ਜੋ ਅਗੇ ਆਪ ਵਧਕੇ
ਆਣ ਮਿਲਦੀ ਹੈ ਮੁਸਾਫ਼ਰ ਨੂੰ—

ਤੇ ਉਸ ਦੇ ਪੈਰਾਂ ਦੇ ਸਾਰੇ ਹੀ ਪੈਂਡੇ ਸਾਂਭ ਲੈਂਦੀ
ਨਵੇਂ ਰਾਹੀ ਨੂੰ ਉਦਮ ਦੇਣ ਲਈ
ਸਾਹਸ ਵਧਾਵਣ ਲਈ ਤੇ ਆਪੇ ਫੇਰ ਟੁਰ ਪੈਂਦੀ ਹੈ

ਅਣਡਿਠੇ ਅਗੇਰੇ ਨੂੰ—
ਤੇ ਹਰ ਰਾਹੀ ਉਹਦੇ ਪੈਰਾਂ ਦਾ ਰੇਤਾ ਫਕਦਾ ਆਉਂਦੈ
ਤੇ ਪੱਕੇ ਪੈਰ ਰਾਹੀ ਦੇ ਲਈ ਮੰਜ਼ਿਲ ਵੀ ਮੁੜਦੀ ਹੈ ਪਿਛੇਰੇ ਨੂੰ

ਤੇ ਮੈਂ ਰਾਹੀ ਹਾਂ—ਉਹ ਰਾਹੀ ਜੋ ਟੁਰਦਾ ਹੈ
ਅਗੇਰੇ ਨੂੰ—ਅਗੇਰੇ ਨੂੰ—ਅਗੇਰੇ ਨੂੰ !

❋

## ਗ਼ਜ਼ਲ

ਤੇਰੇ ਪੂਰਨੇ ਪੜ੍ਹੇ ਤੇ ਪੜ੍ਹ ਵਿਸਾਰਦੀ ਰਹੀ,
ਤਾਂ ਹੀ ਅਧੂਰੀ ਬਾਤ ਮੇਰੇ ਪਿਆਰ ਦੀ ਰਹੀ ।

ਅੱਖੀਆਂ ਦੀ ਧੁੰਦ ਪੂੰਝ ਕੇ ਲਿਸ਼ਕਾ ਕੇ ਪੁਤਲੀਆਂ
ਤਸਵੀਰ ਤੇਰੀ ਹਾਣੀਆਂ ! ਉਤਾਰਦੀ ਰਹੀ ।

ਗਗਨਾਂ ਦਾ ਚੰਨ ਕਿਸ ਤਰ੍ਹਾਂ, ਧਰਤੀ 'ਤੇ ਆ ਗਿਆ,
ਪਹਿਰਾਂ ਹਨੇਰੇ ਪੱਖ ਮੈਂ, ਨਿਹਾਰਦੀ ਰਹੀ ।

ਪਰਛਾਵਾਂ ਬਣ ਕੇ ਮੇਰੇ ਨਾਲ ਘੁੰਮਦਾ ਹੈ ਜੋ,
ਉਸੇ ਨੂੰ ਹਰ ਮੋੜ ਤੋਂ, ਪੁਕਾਰਦੀ ਰਹੀ ।

ਦੁਨੀਆਂ ਦੇ ਦੁਖ ਸਮੇਟ ਕੇ ਝੋਲੀ 'ਚ ਪਾ ਲਏ,
ਸੱਖਣੀ ਅਜੋਂ ਵੀ ਝੋਲ ਹੈ, ਵਿਚਾਰਦੀ ਰਹੀ ।

ਚੰਚਲ ਜਿਹੀ ਸੀ ਭਟਕਣਾ, ਵਿਗਾੜਦੀ ਪਈ,
ਸੀ ਦਿਲ ਦਾ ਮੁਆਮਲਾ, ਕਿ ਮੈਂ ਸੰਵਾਰਦੀ ਰਹੀ ।

ਜੋ ਕੰਡੇ ਬੀਜ ਕੇ ਮੇਰੇ ਰਾਹਵਾਂ 'ਚੋਂ ਲੰਘ ਗਏ,
ਓਹਨਾਂ ਲਈ ਵੀ ਫੁੱਲ ਮੈਂ ਖਿਲਾਰਦੀ ਰਹੀ ।

ਜੀਵਨ ਦਾ ਮੇਲ ਪੱਤਝੜਾਂ ਦੇ ਨਾਲ ਹੋ ਗਿਆ,
ਹੁਣ ਕੋਈ ਵੀ ਉਡੀਕ ਨ ਬਾਹਰ ਦੀ ਰਹੀ ।

ਸਾਹਵੇਂ ਉਹ ਆ ਕੇ ਬੈਠੇ ਤੇ ਨ ਬਾਤ ਹੋ ਸਕੀ,
'ਮਾਲਾ' ਜਿਹਨਾਂ ਦੇ ਨਾਮ ਦੀ ਚਿੱਤਾਰਦੀ ਰਹੀ ।

❋

## ਕੰਵਲ ਕਸ਼ਮੀਰੀ

### ਗੀਤਾਂ ਦੇ ਬੀਜ

ਅਮਰ ਹਨ ਜੋ,
ਹਨ੍ਹੇਰੀ ਗਲੀਆਂ 'ਚ ਮਰ ਗਏ
ਅਮਰ ਹਨ ਜੋ,
ਰਾਤ 'ਚ ਚਿਣਗਾਂ ਭਰ ਗਏ ।
ਇਹ ਰਾਤ ਪੀੜਾਂ ਦਾ ਰੁੱਖ
ਲਗਦੇ ਹਨ ਇਸ ਇਸ 'ਤੇ
ਦਰਦਾਂ ਦੇ ਪਤੇ ।
ਪਤਿਆਂ ਦੀ ਵਿਛਦੀ ਹੈ
ਸੂਲਾਂ ਦੀ ਸੇਜ
ਹਰ ਸੂਲ ਦੇ ਮੂੰਹ ਤੇ,
ਲਿਬੜਦਾ ਹੈ ਆਦਮੀ ਦਾ ਲਹੂ ।
ਹਰ ਸੰਧਿਆ ਸੋਚਦੀ ਹੈ
ਆਦਮੀ ਮਰ ਗਿਆ,
ਅੰਨ੍ਹੀ ਰਾਤ ਦੀ ਕਾਲਖ਼ ਵਿਚ ।
ਹਰ ਵਾਰ ਹਨ੍ਹੇਰੇ ਦੀ ਕਾਲਖੋਂ,
ਜੰਮਿਆ ਨਗਮੇ ਦਾ ਬ੍ਰਿਛ,
ਤੇ ਇਸ ਨੂੰ ਪਏ ਗੀਤਾਂ ਦੇ ਫਲ ।
ਸ਼ੱਸ਼ਦਰ ਰਹਿ ਗਿਆ,
ਮਾਰੂ ਸ਼ਸਤਰਾਂ ਦਾ ਵਣਜ-ਕਰੇਂਦਾ ।
ਕੂਕਿਆ—ਡੂੰਘਾ ਦਫ਼ਨਾ ਦਿਉ,
ਇਸ ਗੀਤ-ਫਲ ਨੂੰ ।

ਕਿਉਂ ਜੋ, ਇਹ ਹੈ ਹਯਾਤੀ ਦੀ ਰੂਹ,
ਤੇ ਇਸ ਤੋਂ ਅਮਨ ਪੁੰਗਰਦਾ ਹੈ ।
ਐ ਗੀਤਾਂ ਦੇ ਰਚਨਹਾਰੇ—
ਤੂੰ ਧਰਤੀ ਦੀ ਕੁੱਖੇ ਸਿਆੜ ਵਾਹਿਆ
ਗੀਤਾਂ ਦੀ ਫਸਲ ਨੂੰ ਧਰਤੀ ਨੇ ਜਾਇਆ
ਝਾੜ 'ਚ ਕਸੁੰਭੜੇ ਦਾ ਰੰਗ ਭਰਿਆ,
ਹਰ ਦਾਣੇ ਨੇ ਜੀਵਨ ਦਾ ਨਿਘ ਫੜਿਆ ।
ਹਰ ਅੱਖ 'ਚੋਂ ਲਹੂ ਦੇ ਅੱਥਰ ਚੋਏ
ਸੂਹੀ ਪਾਣ ਨੇ ਜਗਾਂ ਦੇ, ਜ਼ੰਗ ਧੋਏ ।

ਨਾਂ ਕਰ ਝੋਰਾ—
ਕਿ ਕਵਿਤਾ ਕਦੀ ਮਰੀ ਹੈ
ਚਿੱਟਾਨੀ ਹਿੱਕ ਝੱਖੜਾਂ ਤੋਂ ਡਰੀ ਹੈ ?
ਕਲਮ 'ਚ ਕਿਰਨਾ ਦਾ
ਨਿਬ ਹੁੰਦਾ ਹੈ,
ਤੇ ਇਹ ਭਰਦੀ ਹੈ ਚਾਨਣ ਦੇ ਡੋਬੇ ।
ਜੋ ਅੱਖਰ ਇਹ ਵਾਂਹਦੀ ਹੈ,
ਉਸ 'ਚੋਂ ਉਠਦਾ ਹੈ ਲਾਵੇ ਦਾ ਸੇਕ ।
ਇਸ ਗੀਤ ਨੂੰ ਗਾਵਿਆਂ,
ਸ਼ਹਿਰਾਂ ਵਿਚ ਵੀ ਸੋਏ,
ਉਗ ਆਏ ਹਨ ।
ਤੇ ਹੱਥਾਂ ਦੇ ਛਾਲੇ ਪੁਗ ਆਏ ਹਨ ।
ਕਿਉਂਕਿ, ਕੋਈ ਲੁਹਾਰ ਨਹੀਂ
ਜੋ ਐਸੀ ਦਰਾਂਤੀ ਘੜੇਗਾ,
ਕੋਈ, ਐਸਾ ਰੰਗਣ ਨਹੀਂ,
ਜੋ ਨੇਜ਼ੇ ਉਤੇ ਨਾ ਚੜ੍ਹੇਗਾ ।
ਇਕ ਪਲ ਹੋਰ ਸਹਿ ਲਵੋ,
ਪੀੜਾਂ ਨੂੰ,
ਇਕ ਛੰਨ ਹੋਰ ਜਰ ਲਵੋ,ਦਰਦਾਂ ਨੂੰ ।
ਅਣਕਛੇ ਰਾਹਾਂ ਦੀ ਨੁਹਾਰ
ਦਿਸਦੀ ਪਈ ਹੈ,

ਜ਼ਫ਼ਰਾਂ ਦਾ ਝੱਖੜ-ਰਾਤ
ਖਿਸਕਦੀ ਪਈ ਹੈ ।
ਅਮਰ ਹਨ ਜੋ,
ਹਨ੍ਹੇਰੀ ਗਲੀਆਂ 'ਚ ਮਰ ਗਦੇ,
ਅਮਰ ਹਨ ਜੋ,
ਰਾਤ-ਸਾਗਰ 'ਚੋਂ ਤਰ ਗਏ ।

## ਉਡੀਕ

ਜਦ ਵੀ ਤੂੰ ਆਈ ਪੋਲੇ ਪੈਰਾਂ,
ਤੇਰੀ ਚਾਪ ਦੀ ਆਹਟ,
ਮੈਨੂੰ ਧਰਤੀ ਨੇ ਦਿਤੀ ।
ਤੇਰੇ ਆਉਣ ਦੀ ਸਰਸਾਹਟ,
ਮੇਰੀਆਂ ਪੌਣਾਂ 'ਚੋਂ ਹੋਈ
ਤੇ ਤੇਰੀ ਕੰਨਸੋਅ ਤੂਫਾਨਾਂ 'ਤੋਂ ਮਿਲੀ ।
ਕਿ ਤੂੰ, ਬਾਤ ਬਰਾਤੇ ਮੇਰੇ ਬੂਹੇ,
ਦਸਤਕ ਦੇਂਦੀ ਰਹੀ
ਤੇ ਜਦ ਵੀ ਤੇਰੇ ਸਵਾਗਤ ਲਈ
ਦਰ ਖੋਹਲਿਆ,
ਮਿਲਣ ਪੈਰੀਂ ਮੁੜਦਿਆਂ ਵੇਖਿਆ
ਆਪਣੇ ਵੈਰੀਆਂ ਸੰਗ
ਤਾਂ ਤੂੰ—
ਸੰਝ ਸਵੇਰੇ ਦੂਰ ਹੁੰਦੀ ਰਹੀ,
ਤੇ ਤੇਰੀ ਪੈੜ,
ਅੱਜ ਵੀ ਸਮੇਂ ਦੇ ਬਰੇਤੇ 'ਤੇ
ਮੈਂ ਲਭ ਰਿਹਾ ।

*

## ਸਰਨ ਸਿੰਘ

### ਸਤਿਜੁਗ ਦਾ ਬਚੜਾ

ਜਿਸ ਵੇਲੇ ਉਸ ਦਾ ਪੱਤੀ
ਜਿਸ ਵੇਲੇ ਮੇਰੀ ਪੱਤਨੀ
ਸਾਹਮਣੇਂ ਨਾ ਹੋਵੇ
ਨਾਲ ਨਾ ਹੋਵੇ
ਉਹ ਮੇਰੀਆਂ ਅੱਖਾਂ 'ਚ ਡੁੱਬ ਡੁੱਬ
ਕਿਤੇ ਲਹਿ ਜਾਂਦੀ ?
ਕਿਓ ਲਹਿ ਜਾਂਦੀ ?......
ਇਹ ਵੀ ਸੱਚ,
ਉਹ ਮੇਰੇ ਬੁਲ੍ਹਾਂ ਤੇ ਬੁੱਲ੍ਹ ਧਰ,
ਮੇਰੀ ਬਾਹਾਂ 'ਚ ਢੇਰ ਹੋ,
ਪਲ ਦੀ ਪਲ
ਇਕ ਨਿਜੀ ਹਕੀਕਤ,
ਇਕ ਗੁੱਝਾ ਅਰਮਾਨ,
ਐਸੀ ਹਕੀਕਤ ਬਣਾਨੀ ਲੋਚੇ,
ਮੁਸੱਕ ਮੁਸੱਕ ਮੁੜ ਮੁੜ ਸੋਚੇ,
ਜਿਸ ਦਾ ਤਸੱਵਰ
ਜਿਸ ਦਾ ਤਲਾਤਮ

ਕਿਸੇ ਵੇਲੇ ਮੇਰੀ ਦ੍ਰਿੜ੍ਹਤਾ ਝੂਣੇ,
ਮੇਰੀ ਸੋਚ ਤੇ ਕਰਦਾ ਟੂਣੇ,
ਮੇਰਾ ਸਾਰਾ ਆਪਾ ਹਲੂਣੇ,
ਉਕਸਾਹਟ ਦਾ ਪਿੰਦਰ ਮੇਰਾ,
ਸਦਾਚਾਰ ਦੀ ਬਣ ਲਛਮਣ ਰੇਖਾ,
ਮੇਰੇ ਪੈਰਾਂ ਹੇਠਾਂ
ਉਡੀਕੇ ਉਡੀਕੇ ਉਸ ਘੜੀ ਨੂੰ,
ਜਿਸ ਦਾ ਰਾਵਣ !
ਆ ਅਲਖ ਜਗਾਵੇ,
ਪਰ :
ਇਹ ਵੀ ਸੱਚ :
ਮੇਰਾ ਕਲਜੁਗ
ਸਤਿਜੁਗ ਦਾ ਬੱਚੜਾ !

## ਫਿਰ ਕੇ ਹੋਸੀ...?

ਨਿੱਕੇ ਨਿੱਕੇ ਕੁਝ ਕੁ ਬੱਚੇ,
ਬੋਲ ਜਿਨ੍ਹਾਂ ਦੇ ਕੱਚੇ ਸੱਚੇ,
ਪੁਠੇ ਸਿਧੇ ਲਾਣ ਕੁਦਾੜੇ,
ਰਲ ਖੇਡਦੇ ਵਿਚ ਖਲਵਾੜੇ,
ਰੋ ਵੀ ਪੈਂਦੇ ਹੱਸ ਵੀ ਲੈਂਦੇ,
ਰੁਸਣ ਆਪੀਂ ਮੰਨਾ ਵੀ ਲੈਂਦੇ,
ਜਦ ਸਾਰੀਆਂ ਗਲਾਂ ਭੁਲ ਭੁਲਾ ਕੇ,
ਸਾਰੇ ਦੇ ਸਾਰੇ ਮਿਲ ਮਿਲਾ ਕੇ,
ਸੋਹਿਲ ਕੋਮਲ ਤਿਤਲੀਆਂ ਵਾਂਗ,
ਉਚੇ ਉਡਦੇ ਪੰਛੀਆਂ ਵਾਂਗ,
ਖੇਡਣ ਮਾਂ ਪਿਓ ਭੁਲਾ ਕੇ,
ਪੜ੍ਹਨ ਲਿਖਣ ਦਾ ਕੰਮ ਖੁੰਝਾ ਕੇ,

ਆਪਣੀ ਨਿਕੀ ਜਿਹੀ ਬਸਤੀ ਅੰਦਰ,
ਆਪਣੀ ਮਿੱਠੀ ਜਿਹੀ ਮੱਸਤੀ ਅੰਦਰ,
ਖੁਸ਼ੀਆਂ ਉਨ੍ਹਾਂ ਦੀਆਂ ਦਾ ਲਾ ਅਨੁਮਾਨ
ਖੇਡਾਂ ਦਾ ਵੀ ਕਰ ਲੈ ਧਿਆਨ।
ਇਕ ਬੱਚਾ ਦੌੜ ਕੇ ਆਇਆ,
ਕੁਝ ਪਰੇਸ਼ਾਨ ਤੇ ਸੀ ਘਬਰਾਇਆ,
ਸਾਰੇ ਹੋ ਗਏ ਉਸ ਦੇ ਆਸੀਂ-ਪਾਸੀਂ,
ਜੰਮ ਗਈ ਉਨ੍ਹਾਂ ਦੇ ਬੁਲ੍ਹੀਂ ਹਾਸੀ...।
ਖੇਡ ਰਹਿ ਗਈ ਧਰੀ ਧਰਾਈ,
ਹਾਸੀਆਂ ਉਤੇ ਵਹਿਸ਼ਤ ਛਾਈ,
ਉਸ ਪੱਤਲੇ ਪੱਤਲੇ ਬੁਲ੍ਹ ਹਿਲਾਏ,
ਦਸੇ ਬੋਲ ਸੁਣੇ ਸੁਣਾਏ,
ਜੰਗ ਛਿੜਸੀ ਬੰਮ ਫਟਸਣ,
ਸਾਡੀਆਂ ਖੇਡਾਂ ਜੰਗੀ ਲੁਟਸਣ,
ਸਾਰੇ ਬੱਚੇ ਹੋਏ ਪਰੇਸ਼ਾਨ !
ਲਗੇ ਨਿੱਕੀਆਂ ਨਿੱਕੀਆਂ ਸੋਚਾਂ ਉਡਾਣ
ਅੱਜ ਨਾ ਖੇਡਣ ਅੱਜ ਨਾ ਹੱਸਣ
ਅੱਜ ਨਾ ਲੜਨ ਅੱਜ ਨਾ ਰੁਸੱਣ
ਸਾਰੇ ਦੇ ਸਾਰਿਆਂ ਦਾ ਸੀ ਇਕੋ ਸਵਾਲ,
ਸਾਰੇ ਦੇ ਸਾਰੇ ਵਿਚ ਇਸੇ ਖਿਆਲ,
ਪੁਛਣ ਇਕ ਦੂਜੇ ਤੋਂ :
ਫਿਰ ਕੇ ਹੋਸੀ......ਫਿਰ ਕੇ ਹੋਸੀ ?

*

# ਮੋਹਨ ਸਿੰਘ ਸ਼ਾਂਤ

## ਗ਼ ਜ਼ ਲ

ਅਜ ਦੂਰ ਗਏ ਪ੍ਰਦੇਸੀਆਂ ਨੂੰ, ਕੋਈ ਯਾਦ ਕਰੇ ਯਾ ਨਾ ਯਾਦ ਕਰੇ।
ਪਰ ਬੀਤ ਗਈਆਂ ਬਰਸਾਤਾਂ ਨੂੰ, ਦਿਲ ਰਹਿ ਰਹਿ ਕੇ ਅਜ ਯਾਦ ਕਰੇ।

ਸਾਵਣ ਤਾਂ ਹੈ ਉਹ ਝੜੀਆਂ ਨਹੀਂ, ਬਦਲਾਂ ਦੇ ਹੰਝੂ ਮੁਕ ਗਏ ਨੇ,
ਇਕ ਨਜ਼ਰ ਮਾਹੀ ਦੀ ਹੋ ਜਾਏ, ਅਜ ਵੀਰਾਨੇ ਆਬਾਦ ਕਰੇ।

ਉਹ ! ਰੁਖ ਦੀ ਟਾਹਲੀ ਤੇ ਬੈਠਾ, ਪੰਛੀ ਕੋਈ ਰਾਗ ਅਲਾਂਦਾ ਏ,
ਸ਼ਾਇਦ ਉਹ ਰੁਠੜੇ ਮਾਹੀ ਨੂੰ ,ਅਜ ਫਿਰ ਕੋਈ ਫ਼ਰਿਆਦ ਕਰੇ।

ਇਹ ! ਪਾਣੀ ਨਦੀਆਂ ਦਾ ਖਬਰੇ, ਕਿਧਰੋਂ ਦੀ ਹੋ ਕੇ ਆਇਆ ਏ,
ਕੁਝ ਕਹਿ ਗਿਆ ਵਹਿੰਦਾ ਵਹਿੰਦਾ, ਦਿਲ ਤਾਹੀਉਂ ਅਜ ਇਹ ਸ਼ਾਦ ਕਰੇ।

ਬਸ ਰਹਿਣ ਦੇ ਦਿਲ ਦੀਆਂ ਗਲਾਂ ਨੂੰ, ਸ਼ਾਇਰ ਉਹ ਗੀਤ ਸੁਣਾ ਸਾਨੂੰ,
ਜੋ ਦਿਲ ਜਲਿਆਂ ਦੀ ਮਹਿਫਲ ਵਿਚ, ਨਾਸ਼ਾਦ ਦਿਲਾਂ ਨੂੰ ਸ਼ਾਦ ਕਰੇ।

ਉਹ ਤੇਰੇ ਦਿਲ ਵਿਚ ਵਸਦਾ ਏ, ਅੱਖੀਆਂ ਤੋਂ ਉਹਲੇ ਹੈ ਤਾਂ ਕੀ,
ਇਕ ਯਾਦ ਉਸੇ ਹੀ ਮਾਹੀ ਦੀ, ਤੇਰੀ ਦੁਨੀਆਂ ਨੂੰ ਆਬਾਦ ਕਰੇ।

⁂

## ਜਰਨੈਲ ਸਿੰਘ 'ਗੁਲਾਬ'

### ਸੁਪਨੇ

ਕੋਈ ਐਸਾ ਸੁਪਨਾ ਆਵੇ
ਸਾਕਾਰ ਸਹੀ ਬਣ ਜਾਵੇ
ਰੁਖੇ ਮਨ ਦੇ ਬਾਗੀਂ
ਕਈ ਰੰਗਲੇ ਫੁਲ ਖਿਲਾਵੇ
ਮਹਿਕ ਫੁਲਾਂ ਦੀ ਸਾਂਵੀਂ
ਰਾਹਾਂ ਵਿਚ ਖਿਲ ਜਾਵੇ
ਜਿੰਨਾਂ ਰਾਹਾਂ ਤੋਂ ਧੁੰਦਲਾ
ਆਕਾਰ ਜਿਹਾ ਦਿਸ ਆਵੇ ।

ਰੁਖਾ ਸੁਪਨਾ ਮੇਰਾ
ਕਦੀ ਤਾਂ ਨਿੰਮਾ ਹੋਸੀ
ਆਕਾਰ ਮੇਰੇ ਸੁਪਨੇ ਦਾ
ਕਦੀ ਤਾਂ ਇਨਾਂ ਹੋਸੀ
ਜਿਸ ਵਿਚ ਲੋਕ ਨਿਮਾਣੇ
ਮਾਣ ਨਾਲ ਇਹ ਕਹਿਸਨ :

"ਅਸੀਂ ਲੋਕ ਆਜ਼ਾਦ ਹਾਂ
ਸਾਡਾ ਦੇਸ ਆਜ਼ਾਦ ।
ਅਸੀਂ ਲੋਕ ਖੁਸ਼ਹਾਲ ਹਾਂ
ਸਾਡਾ ਮਨ ਖੁਸ਼ਹਾਲ
ਨੰਗ, ਭੁਖ ਤੇ ਦੁਖ ਦਾ
ਹੁਣ ਨਾ ਕੋਈ ਸਵਾਲ"

ਆਉ ਮੇਰੇ ਆਜਿਜ਼ ਲੋਕੋ
ਇਉਂ ਉਮਰਾਂ ਨਾ ਜੂਝੋ
ਜੰਗ ਲਗੇ ਅਰਾਧੇ ਅਸੀਂ
ਮਾਂਜ ਕੇ ਇਉਂ ਚਮਕਾਈਏ—
ਜਿਥੇ 'ਮਿਲਵਰਤਨ' ਦੀ ਲਿਸ਼ਕਣ
ਸਚਾ ਰਾਹ ਦਿਖਲਾਵੇ
ਤੇ ਕੀਨੇ ਵਾਲਾ
'ਧਰਮੀ' ਸੀਨਾ
'ਰੱਬ ਦਾ ਘਰ' ਬਣ ਜਾਵੇ ।

ਤਅਾਸੁਬ ਭਰੀਆਂ ਅੱਖਾਂ ਨੂੰ ਹੁਣ
ਐਸੀ ਵਾ ਲਗਾਈਏ
ਬਹਿ ਸਕੇ ਨਾ 'ਫਿਰਕੂ' ਮੱਖੀ
ਖਰਵੀ ਗੰਧ ਹਟਾਈਏ ।
ਮਜ਼ਹਬਾਂ ਦੇ ਪਰਛਾਵੇਂ ਪਿਛੇ
ਲਹੂ ਬਥੇਰਾ ਡੁਲਿਆ
ਕਈ ਵਰ੍ਹਿਆਂ ਦੀ ਜੰਮੀ ਕਾਲਕ
ਹੁਣ ਤਾਂ ਮਨ ਤੋਂ ਲਾਹੀਏ ।

ਲੱਖਾਂ ਸਾਲ ਗਵਾਂ ਕੇ ਆਖਰ
ਜਿਸ ਮੰਜ਼ਲ 'ਤੇ ਪੁਜਣਾ
ਕਿਉਂ ਨਾ ਉਸ ਅਦ੍ਰਿਸ਼ ਜਤਨ ਦਾ
ਵਾਤਾਵਰਣ ਬਣਾਈਏ ।

ਹਿੰਦੂ, ਮੁਸਲਿਮ, ਸਿੱਖ ਇਸਾਈ,
ਭਾਈ ਭਾਈ ਬਣ ਜਾਈਏ ।
ਕਲ੍ਹ ਰਾਤੀਂ ਦੇ ਕਿਆਸੇ ਸੁਪਨੇ
ਸਚੇ ਕਰ ਦਿਖਾਈਏ ।
ਤੇ
ਰੁਖੇ ਮਨ ਦੇ ਬਾਗੀਂ
ਕਈ ਰੰਗਲੇ ਫੁਲ ਖਿਲਾਈਏ ।

## ਸੁਰਿੰਦਰ ਸਿੰਘ 'ਬੀਰ'

### ਐ ਰਾਹੀ

ਐ ਰਾਹੀ ਇਹ ਦੁਨੀਆਂ ਦੇ ਰੰਗ ਨੀ ਨਿਰਾਲੇ,
ਵੇਖੀਂ ਕਿਤੇ ਕਦਮ ਨਾ ਡਗਮਗਾਉਣ ।
ਸੰਭਲੀਂ, ਸੰਭਲ ਕੇ ਤੂੰ ਮੰਜ਼ਲ ਪਹੁੰਚੀਂ,
ਨਾ ਮੰਜ਼ਲ ਤੋਂ ਪਹਿਲਾਂ ਕਿਤੇ ਥਿੜਕਾਉਣ,
ਪੈਂਡੇ ਨੇ ਇਹ ਬਿਖੜੇ ਤੇ ਲੱਖਾਂ ਨੇ ਪੀੜਾਂ,
ਤੂੰ ਤੱਕ ਤੱਕ ਕੇ ਤੁਰਦਾ ਰਹੀਂ ਇਸ ਸਫਰ ਤੇ ।
ਨਾ ਸੁਟੀਂ ਤੂੰ ਦੁਨੀਆਂ ਦੀ ਦਲ ਦਲ 'ਚ ਆਪਾ,
ਸਦਾ ਹੱਸਦਾ ਖਿੜਿਆ ਰਹੀਂ ਇਸ ਡੱਗਰ ਤੇ ।
ਕਿਤੇ ਰੌਣਕਾਂ ਨੇ ਹੈ ਕਿਧਰੇ ਉਦਾਸੀ,
ਕਿਤੇ ਮਹਿਫਲਾਂ 'ਚ ਹੁਸਨ ਲੁਟ ਰਿਹਾ ਹੈ ।
ਕਿਤੇ 'ਹੀਰ' ਕੂਕੇ, ਕਿਤੇ 'ਰਾਂਝਾ' ਤੜਪੇ,
ਕਿਤੇ 'ਸੋਹਣੀ' ਲੈ ਕੇ ਘੜਾ ਡੁਬ ਰਿਹਾ ਹੈ ।
ਕੀ ਦੇਣਾ ਕਿਸੇ ਨੇ ਤੇਰੇ ਪਿਆਰ ਤਾਂਈਂ,
ਇਥੇ ਕੌਣ ਇਹਨਾਂ ਪਿਆਰਾਂ ਨੂੰ ਜਾਣੇ ।
ਇਥੇ ਦੌਲਤਾਂ ਦੀ ਤਪੱਸਿਆ ਹੈ ਹੁੰਦੀ,
ਸੱਚੇ ਪਿਆਰ 'ਬੀਰ' ਕੋਈ ਨਾ ਜਾਣੇ ।

⁕

## ਮਨੋਹਰ ਸਿੰਘ 'ਚਾਕਰ'

( 1933 ਈ: )

### ਯਾਦ ਤੇਰੀ

ਸੋਨੇ ਦਿਆਂ ਪਰਾਂ ਨਾਲ,
ਉਚੀਆਂ ਪਹਾੜੀਆਂ ਤੋਂ,
ਮਾਰਦੀ ਉਡਾਰੀਆਂ ਪਈ,
ਆਂਵਦੀ ਹੈ ਯਾਦ ਤੇਰੀ ।

ਨੀਲੇ ਕਾਲੇ ਸਾਗਰ ਦੀ,
ਭੈਦਾਇਕ ਗਹਿਰ ਵਿਚੋਂ,
ਉੱਠ ਉਠ ਜੱਲੀਆਂ,
ਮਚਾਂਵਦੀ ਹੈ ਯਾਦ ਤੇਰੀ ।

ਦੂਰੋਂ ਦੂਰ ਅਰਸ਼ਾਂ ਦੇ,
ਨੂਰ ਭਰੇ ਕਿੰਗਰਿਆਂ ਤੋਂ,
ਮੁੜ ਮੁੜ ਝਾਤੀਆਂ ਪਈ,
ਪਾਂਵਦੀ ਹੈ ਯਾਦ ਤੇਰੀ ।

ਭੁੱਲ ਗਈਉਂ ਚੰਨਾਂ !!
ਤੇਰੀ ਯਾਦ ਸਾਨੂੰ ਭੁਲੀ ਨਹੀਂ
'ਚਾਕਰ' ਸੀਨੇ ਖਿਚਾਂ ਨਿਤ
ਪਾਂਵਦੀ ਹੈ ਯਾਦ ਤੇਰੀ !!

*

# ਦੇਸ ਰਾਜ 'ਦਾਨਿਸ਼'

(1935 ਈ:)

## ਅਜ਼ਮਾਇਸ਼ ਏ

ਵਤਨ ਦੇ ਵਾਸਤੇ ਅਹਿਲੇ ਵਤਨ ਦੀ ਅਜ਼ਮਾਇਸ਼ ਏ,
ਖ਼ਜ਼ਾਂ ਦਾ ਦੌਰ-ਦੌਰਾ ਏ ਚਮਨ ਦੀ ਅਜ਼ਮਾਇਸ਼ ਏ ।

ਬਦਲ ਦੇ ਰੁਖ ਹਵਾਵਾਂ ਦਾ, ਉਡਾ ਦੇ ਜ਼ੁਲਮ ਦੇ ਬਦਲ,
ਤੇਰੇ ਚਟਾਨ ਜਿਹੇ ਬੰਜਰ ਬਦਨ ਦੀ ਅਜ਼ਮਾਇਸ਼ ਏ ।

ਜਵਾਨੀ ਵਾਰ ਦੇ ਹੱਸ ਕੇ, ਤੇਰੀ ਪ੍ਰੀਖਿਆ ਦਾ ਵਕਤ ਆਇਆ,
ਵਤਨ ਦੇ ਪਿਆਰ ਦੀ ਸੱਚੀ ਲਗਨ ਦੀ ਅਜ਼ਮਾਇਸ਼ ਏ ।

ਤੂੰ ਹਰ ਮੁਸ਼ਕਲ ਨੂੰ ਹਿੰਮਤ ਨਾਲ ਕਰ ਆਸਾਨ ਤੁਰਿਆ ਚਲ,
ਹੈ ਮੰਜ਼ਲ ਸਾਹਮਣੇ ਤੇਰੇ ਜੱਤਨ ਦੀ ਅਜ਼ਮਾਇਸ਼ ਏ ।

ਜੇ ਹਿੰਮਤ ਹਾਰ ਬੈਠੇਂਗਾ ਤਾਂ ਬੁਜ਼ਦਿਲ ਕਹਿਣਗੇ ਲੋਕੀ,
ਸਫ਼ਰ ਮੁਕਣ ਤੇ ਹੈ ਤੇਰੀ ਥਕਨ ਦੀ ਅਜ਼ਮਾਇਸ਼ ਏ ।

ਕਰੋ ਪ੍ਰਚੰਡ ਜਵਾਲਾ ਲੇਖਣੀ 'ਚੋਂ ਦੇਸ਼ ਦੇ ਕਵੀਉ,
ਵਤਨ ਦੀ ਆਣ ਖਤਰੇ 'ਚ ਏ ਸੁਖ਼ਨ ਦੀ ਅਜ਼ਮਾਇਸ਼ ਏ ।

ਵਤਨ ਫਿਰ ਪ੍ਰਖਣਾ ਚਾਹੁੰਦੈ ਐ ਹੌਂਸਲਾ ਤੇਰਾ,
ਲਹੂ ਹੁੰਦੀ ਪਈ ਧਰਤੀ ਗਗਨ ਦੀ ਅਜ਼ਮਾਇਸ਼ ਏ ।

*

## ਅਵਤਾਰ ਸਿੰਘ ਚੰਦਨ

( 1936 ਈ: )

### ਆਪਣਾ ਘਰ

ਆਉ ਅਜ ਮੈਂ
ਗਲ ਕਰਾਂ ਕੁਝ ਆਪਣੇ ਘਰ ਦੀ ।
ਮੇਰੇ ਘਰ ਦੇ ਮੇਰੇ ਸਾਥੀ
ਘਰ ਦੇ ਵੈਰੀ
ਇਕ ਦੂਜੇ ਨੂੰ ਮਾਰਨ ਕੁਟਣ
ਘਰ ਨੂੰ ਸਾੜਨ ਘਰ ਉਜਾੜਨ
ਇੱਜ਼ਤਾਂ ਲੁਟਣ
ਛਿਨ ਛਿਨ ਵਧੇ ਗੁੰਡਾਗਰਦੀ
ਮੇਰੇ ਘਰ ਦਾ ਕੋਈ ਨਾ ਦਰਦੀ ।

ਮੇਰਾ ਘਰ ਰਾਮ ਦਾ ਘਰ ਸੀ
ਮੇਰਾ ਘਰ ਗੌਤਮ ਦਾ ਘਰ ਸੀ
ਮੇਰੇ ਘਰ ਨਾਨਕ ਸੀ ਆਇਆ ।
ਜਿਹਦੀ ਛੁਹ ਨੇ ਚਾਨਣ ਕੀਤਾ
ਘਰ ਰੌਸ਼ਨਾਇਆ
ਜਿਹਦੀ ਨੂਰੀ ਜੋਤ ਨੂਰਾਨੀ

ਰਾਹ ਵਿਖਾਇਆ ।

ਆਉ ਅਜ ਮੈਂ ਗਲ ਕਰਾਂ ਕੁਝ ਆਪਣੇ ਘਰ ਦੀ ।
ਮੇਰੇ ਘਰ ਦੇ ਕੋਨੇ ਕੋਨੇ
ਆਣ ਵੜੀ ਸਿਆਸਤ ਚੰਦਰੀ
ਪੈਰ ਪੈਰ 'ਤੇ
ਜਿਸ ਚੰਦਰੀ ਨੇ ਬੀਜੇ ਕੰਡੇ
ਅੱਜ਼ਲਾਂ ਤੋਂ ਜੋ ਸਾਂਝੇ ਸਨ
ਉਹ ਵਿਹੜੇ ਵੰਡੇ ।
ਪਾਣੀ ਵੰਡੇ ਹਾਣੀ ਵੰਡੇ
ਆਉ ਅਜ ਮੈਂ ਗਲ ਕਰਾਂ ਕੁਝ ਆਪਣੇ ਘਰ ਦੀ ।

ਮੇਰੇ ਘਰ ਦੇ ਮੇਰੇ ਸਾਥੀ
ਪਰੰਪਰਾ ਨੂੰ ਭੁਲ ਕੇ ਬੈਠੇ
ਪੱਛਮ ਦੇ ਹਰ ਬੁਰੇ ਢੰਗ ਦੀ
ਵਰਤੋਂ ਕਰਦੇ ਮੇਰੇ ਘਰ ਦੇ
ਇਹਨਾਂ ਆਪਣੇ ਸਾਥੀ ਲੁਟੇ
ਮੱਲੀਆਂ ਇਹਨਾਂ ਕੋਮਲ ਕਲੀਆਂ
ਇਹਨਾਂ ਕੋਮਲ ਫੁਲ ਲਤਾੜੇ
ਇਨਸਾਨੀਅਤ ਦਾ ਜਾਮਾ ਲਾਹ ਕੇ
'ਗੀਤਾ', 'ਗ੍ਰੰਥ', 'ਕੁਰਾਨ' ਵੀ ਸਾੜੇ ।
ਨਿਤ ਖ਼ੂਨ ਦੀ ਖੇਡਣ ਹੋਲੀ,
ਪਾਵਨ ਰੋਲੀ,
ਮੇਰੇ ਘਰ ਦੇ ।

ਮੇਰੇ ਘਰ ਵਿਚ ਰੋਜ਼ ਦਾ ਝਗੜਾ
ਪਿੰਡ ਅਤੇ ਸ਼ਹਿਰ ਦਾ ਝਗੜਾ,
ਕੁਰਸੀ ਤੇ ਚੌਧਰ ਦਾ ਝਗੜਾ
ਕੇਂਦਰ ਅਤੇ ਪਰਾਂਤ ਦਾ ਝਗੜਾ
ਬੋਲੀ ਤੇ ਭੁਖ ਨੰਗ ਦਾ ਝਗੜਾ
ਮਤਲਬ ਦੇ ਹਰ ਢੰਗ ਦਾ ਝਗੜਾ

ਭੁਖੀ ਜੰਨਤਾ ਹੌਕੇ ਭਰਦੀ, ਹਾੜੇ ਕਰਦੀ
ਆਉ ਅਜ ਮੈਂ ਗਲ ਕਰਾਂ ਕੁਝ ਆਪਣੇ ਘਰ ਦੀ ।

ਮੇਰੇ ਘਰ ਵਿਚ ਬੇਇਤਫ਼ਾਕੀ
ਮੇਰੇ ਘਰ ਵਿਚ ਬਦਇਖ਼ਲਾਕੀ
ਘਿਰਣਾ ਮੇਰੇ ਘਰ ਵਿਚ ਵੱਸੇ
ਮੇਰਾ ਘਰ
ਬਦ ਅਮਨੀ ਦੇ ਦੌਰੋਂ ਲੰਘੇ ।
ਸਾਰੇ ਜਾਪਣ ਘਰ ਦੇ ਵੈਰੀ
ਸਾਰੇ ਦਿਸਣ ਘਰ ਤੋਂ ਬਾਗ਼ੀ
ਹਾਲਤ ਅਜ 'ਟੈਗੋਰ' ਦੇ ਘਰ ਦੀ
ਇਕ 'ਲਾਵੇ' ਦੇ ਵਾਂਗਰ ਦਿਸਦੀ ।
ਨਿਤ ਨਵੀਂ ਹੀ ਸੁਰਖੀ ਹੁੰਦੀ
ਸਮਾਂਚਾਰ ਦੀ ।

ਘਰ ਘਰ ਅੰਦਰ ਅਸਲਾ ਸਾਜ਼ੀ
ਇਹ ਅਜ ਇਕ ਆਮ ਜਿਹੀ ਗਲ ਹੈ ।
ਘਰ ਦੇ ਮਾਲਕ, ਘਰ ਦੇ ਵਾਸੀ
ਨਿਤ ਨਵੇਂ ਨੇ ਗੁਲ ਖਿਲਾਂਦੇ
ਅਜ ਗੈਰਾਂ ਦੀ ਸ਼ਹਿ ਦੇ ਉਤੇ
ਘਰ ਦਿਆਂ ਨੂੰ ਮਾਰਨ ਖ਼ਾਤਰ
ਘਰਾਂ ਅੰਦਰ ਬੰਬ ਬਣਾਂਦੇ
ਵੈਰ ਕਮਾਂਦੇ ।
ਆਉ ਅਜ ਮੈਂ ਗਲ ਕਰਾਂ ਕੁਝ ਆਪਣੇ ਘਰ ਦੀ ।

※

# ਅਮਰੀਕ ਸਿੰਘ 'ਸੁਖੀ'

( 1938 ਈ: )

## ਚੁੱਪ ਦਾ ਪਿਆਲਾ

ਮੁਸਕਾਂਣ ਹੋਠਾਂ ਦੀ ਬਣੀ ਕਿਉਂ ਅਜ ਸਿੱਕਰੀ,
ਛਾਈਆਂ ਨੈਣਾਂ 'ਤੇ ਕਿਉਂ ਉਦਾਸੀਆਂ ਵੇ ।
ਕਿਸ ਨੇ ਹੁਸੱਨ ਦੇ ਫੁਲਾਂ ਤੋਂ ਤਰੇਲ ਪੀਤੀ,
ਤੜਫਣ ਬੁਲਬੁਲਾਂ ਪਿਆਰ ਦੀਆਂ ਪਿਆਸੀਆਂ ਵੇ ।
ਘੋਲੀ ਰੀਝਾਂ ਦੀ ਕਿਸ ਨੇ ਹਿੱਨਾ ਡੋਲ੍ਹੀ,
ਤੱਲੀਆਂ ਤੱਤੀ ਦੀਆਂ ਰਹੀਆਂ ਨਿਰਾਸੀਆਂ ਵੇ ।
ਕਿਨ੍ਹੇ ਪੀੜਾਂ ਦੇ ਬੀਜਾਂ ਨੂੰ ਬੀਜਿਆ ਏ,
ਰਿਹਈਆਂ ਸਧੱਰਾਂ ਕਿਉਂ ਹਿਰਾਸੀਆਂ ਵੇ ।

ਏਸ ਉਮਰ ਦੇ ਖੇਤ ਵਿਚ ਪਾ ਹੰਝੂ,
ਲਾਬਾਂ ਗ਼ਮ ਦੀਆਂ ਕਿਸ ਨੇ ਲਾਈਆਂ ਵੇ ।
ਮੋਇਆ ਤੜਫਦਾ ਦਿਲ ਦਾ ਹੰਸ ਸਾਡਾ,
ਕਿਸਨੇ ਕੀਤੀਆਂ ਨਾਂ ਦਵਾਈਆਂ ਵੇ ।
ਕਿਸ ਦੀ ਛੁਰੀ ਨੇ ਫੁਲਾਂ ਦੀ ਰਗ ਚੀਰੀ,
ਕਿਸ ਨੇ ਜਿੰਦੂ ਨੂੰ ਜ਼ਹਿਰਾਂ ਪਿਆਈਆਂ ਵੇ ।
ਸ਼ਮ੍ਹਾਂ ਵਾਂਗਰਾਂ ਜਿੰਦੜੀ ਬਲ ਉਠੀ,
ਯਾਦਾਂ ਤੇਰੀਆਂ ਜਦੋਂ ਵੀ ਆਈਆਂ ਵੇ ।

ਤੁਰਦੇ ਜਾ ਰਹੇ ਨੇ ਪਲਕਾਂ ਸਾਡੀਆਂ ਤੇ,
ਸਾਡੇ ਹੰਝੂਆਂ ਦੇ ਸੋਗੀ ਕਾਫ਼ਲੇ ਵੇ ।
ਰੁਣ-ਝੁਣ ਸਾਵਣ ਦੀ ਦੇ ਅਲਾਣੀਆਂ ਵੇ,
ਹੋ ਗਏ ਹਾਸਿਆਂ ਦੇ ਰੰਗ ਸਾਂਵਲੇ ਵੇ ।

ਮੇਰੇ ਗੀਤਾਂ ਨੂੰ ਡਸ ਗਿਆ ਨਾਗ ਜ਼ਹਿਰੀ,
ਔਖੇ ਗ਼ਮਾਂ ਦੇ ਹੋਏ ਮੁਕਾਬਲੇ ਵੇ ।
ਚੱਪੂ ਸਾਹਾਂ ਦੇ ਰੁੜ੍ਹਦੇ ਜਾ ਰਹੇ ਨੇ,
ਔਖੇ ਹੋਏ ਨਜਿੱਠਣੇ ਮਾਮਲੇ ਵੇ ।

ਅੜਿਆ ਜੀਣ ਤੋਂ ਜ਼ਿੰਦਗੀ ਹੋਈ ਮੁਨਕਰ,
ਵਣੱਜੋਂ ਇਸ਼ਕ ਦੇ ਅਸਾਂ ਕੀ ਖਟਿਆ ਵੇ ।
ਪਿਆਲਾ ਚੁੱਪ ਦਾ ਗ਼ਮਾਂ ਦੇ ਨਾਲ ਭਰ ਕੇ,
ਫੂਹੀ ਫੂਹੀ ਕਰ ਕੇ ਅਸਾਂ ਚਟਿਆ ਵੇ ।
ਉਹੀਓ ਸਮੇਂ ਦੇ ਹੱਥਾਂ ਨੇ ਤੋੜ ਦਿੱਤਾ,
ਧਾਗਾ ਜਿਹੜਾ ਵੀ ਮੇਲ ਦਾ ਵਟਿਆ ਵੇ ।
ਕੱਥ ਪਿਆਰ ਦੀ ਸੱਚੜੀ ਸੀ ਸਾਡੀ,
ਛਜੀਂ ਪਾ ਜ਼ਮਾਨੇ ਨੇ ਛਟਿਆ ਵੇ ।

ਪਤਾ ਨਹੀਂ ਸੀ ਅਜ ਦੇ ਸਮੇਂ ਅੰਦਰ,
ਪੱਥਰ ਹੋਣੀਆਂ ਇਸ਼ਕ ਦੀਆਂ ਛਾਤੀਆਂ ਵੇ ।
ਪਤਾ ਨਹੀਂ ਸੀ ਆਹਵਾਂ ਨੇ ਲੂਹਨੀਆਂ ਨੇ,
ਕਲੀਆਂ ਸੋਹਲ ਤਰੇਲ ਵਿਚ ਨਹਾਤੀਆਂ ਵੇ ।
ਪਤਾ ਨਹੀਂ ਸੀ ਕਿ ਮੇਰੀ ਪਿਆਰ ਪੂੰਜੀ,
ਸਾੜ ਸੁਟਸਣ ਹਿਜਰ ਚੱਵਾਤੀਆਂ ਵੇ ।
ਸੱਸੀ ਵਾਂਗ ਸਮਾਜ ਦੇ ਥਲਾਂ ਅੰਦਰ,
ਤੜਫਣ ਅਜ ਵੀ ਕਈ ਹਯਾਤੀਆਂ ਵੇ ।

ਆ ਵੇ ਮਿੱਤਰਾ ਹਿਜਰ ਦੇ ਮਾਰ ਪੈਂਡੇ,
ਸੋਮੇ ਪਿਆਰ ਦੇ ਫੇਰ ਉਛਾਲੀਏ ਵੇ ।
ਰੋਂਦੀ ਹੋਈ ਵਫ਼ਾ ਹਸਾ ਦੇਈਏ,
ਸੁਤੇ ਹੋਏ ਨਸੀਬ ਉਠਾਲੀਏ ਵੇ ।
ਗਲ ਪਾ ਗਲ-ਵਕੜੀ ਖੋਲੀਏ ਨਾ,
ਦਿਲ ਦਿਲਾਂ ਦੇ ਕੋਲ੍ਹ ਬਿਠਾਲੀਏ ਵੇ ।
ਪੈਂਡੇ ਇਸ਼ੱਕ ਦੇ ਫੇਰ ਨਾ ਹੋਣ ਕਾਲੇ,
ਦੀਵੇ ਸਿਦਕ ਦੇ ਇਸ ਤਰ੍ਹਾਂ ਬਾਲੀਏ ਵੇ ।

✻

## ਦਲੀਪ ਸਿੰਘ ਬਿਜਲੀ

( 1939 ਈ: )

### ਅਮਨ ਦੇ ਗੀਤ

ਨੀਝਾਂ ਲਾ ਮੈਂ ਤਕਣ ਲਗਾ
ਦਿਲ ਨੇ ਮਾਰੀ ਸੋਚ ਉਡਾਰੀ
ਕਾਸ਼ ?
ਅਮਨਾਂ ਦੀ ਦੁਨੀਆਂ ਬਣ ਜਾਵੇ
ਹਰ ਕੋਈ ਪਿਆਰ ਦੇ ਨਗਮੇ ਗਾਵੇ
ਅਮਨਾਂ ਦੀ ਫ਼ਿਰ ਜੋਤ ਜਗਾਈਏ
ਅਮਨਾਂ ਨੂੰ ਗਲਵਕੜੀ ਪਾਈਏ
ਦਿਲ ਦਿਲ ਅੰਦਰ ਪ੍ਰੀਤ ਵਸਾਕੇ
ਸਾਰੇ ਅਮਨ ਪਸੰਦ ਅਖਵਾਈਏ

ਨ ਕੋਈ ਕ੍ਰਾਂਤੀ ਨ ਜੁਗ ਗਰਦੀ,
ਨ ਕੋਈ ਜੰਗ ਦੀ ਤੀਲੀ ਲਾਵੇ
ਨ ਕੋਈ ਚੂੜੀਆਂ ਭੰਨ ਕਿਸੇ ਦੀਆਂ
ਮਾਂਗਾਂ ਦੇ ਵਿਚ ਲਹੂ ਪਾਵੇ
ਨਾ ਤੋਪਾਂ ਤੇ ਨਾ ਬੰਦੂਕਾਂ
ਤਰਲੇ ਹਾੜੇ ਤੇ ਨਾ ਕੂਕਾਂ

ਦੇਸ਼ ਪਿਆਰ ਦੀਆਂ ਐਸੀਆਂ ਰੀਤਾਂ
ਸਭਨਾਂ ਦੇ ਦਿਲ ਵਸਣ ਪ੍ਰੀਤਾਂ
ਹਰ ਕੋਈ ਜੋਤ ਅਮਨ ਦੀ ਬਾਲੇ
ਸਾਰੇ ਅਮਨਾਂ ਦੇ ਰਖਵਾਲੇ

ਜਿਥੇ ਹੋਣ ਸੁਖਾਲੀਆਂ ਵਾਟਾਂ
ਨਾ ਗ਼ਮ ਨਾ ਗ਼ਮਗੀਨ ਤ੍ਰਾਟਾਂ
ਨਾ ਝਗੜੇ ਨ ਮਜ਼ਹਬੀ ਪਾਟਾਂ
ਹੋਵਣ ਬਸ ਆਸ਼ਾਂ ਦੀਆਂ ਲਾਟਾਂ
ਸਾਰੇ ਪਿਆਰਾਂ ਨਾਲ ਸ਼ਿੰਗਾਰੇ
ਸਾਰੇ ਪ੍ਰੀਤਾਂ ਦੇ ਵਣਜਾਰੇ
ਨ ਕੋਈ ਝਗੜਾ ਨ ਕੋਈ ਝੇੜਾ
ਹਰ ਪਾਸੇ ਖ਼ੁਸ਼ੀਆਂ ਤੇ ਖੇੜਾ

## ਰਾਖਾ ਵਤਨ ਦਾ

ਹਰੇ ਰੰਗ ਦੀ ਵਰਦੀ ਪਾ ਕੇ,
ਮੋਢੇ 'ਤੇ ਬੰਦੂਕ ਉਠਾ ਕੇ,
ਸੀਨੇ ਦੇ ਵਿਚ ਅਣਖ ਜਗਾ ਕੇ,
ਦੇਸ਼-ਪਿਆਰ ਦੀ ਮਹਿੰਦੀ ਲਾ ਕੇ,
ਉਹ ਵੇਖੋ ! ਉਹ ਜਾਵਣ ਵਾਲਾ,
ਸਾਡਾ ਅਮਨ ਬਚਾਵਣ ਵਾਲਾ,
ਮੇਰੇ ਵਤਨ ਦਾ ਰਾਖਾ ਵੇਖੋ—
ਜਿੰਦੜੀ ਘੋਲ ਘੁਮਾਵਣ ਵਾਲਾ ।

ਸਰੂ ਵਰਗਾ ਪਿਆਰਾ ਪਿਆਰਾ,
ਤੂੰ ਵੀ ਕਿਸੇ ਦੀ ਅੱਖ ਦਾ ਤਾਰਾ,
ਤੂੰ ਵੀ ਕਿਸੇ ਦਾ ਰਾਜ ਦੁਲਾਰਾ,
ਤੂੰ ਵੀ ਕਿਸੇ ਦੇ ਦਿਲ ਦਾ ਸਹਾਰਾ,
ਤੇਰੇ ਵਿਚ ਵੀ ਰੀਝਾਂ ਵਸਣ,
ਤੇਰੇ ਵਿੱਚ ਵੀ ਸੱਧਰਾਂ ਨੱਚਣ ।

ਭੈਣ ਕਿਸੇ ਦਾ ਵੀਰ ਹੈ ਤੂੰ ਵੀ,
ਮਾਪਿਆਂ ਦੀ ਤਕਦੀਰ ਹੈ ਤੂੰ ਵੀ,
ਤੂੰ ਵੀ ਕਿਸੇ ਦਾ ਅੰਮੀ ਜਾਇਆ,
ਪ੍ਰੀਤਾਂ ਦੀ ਤਸਵੀਰ ਹੈ ਤੂੰ ਵੀ,
ਤੂੰ ਵੀ ਕਿਸੇ ਦਾ ਰਾਜਨ ਜਾਪੇਂ,
ਤੂੰ ਵੀ ਕਿਸੇ ਦਾ ਸਾਜਨ ਜਾਪੇਂ।

ਐਪਰ ਸਭ ਕੁਝ ਭੁਲ ਭੁਲਾ ਕੇ,
ਮੋਢੇ 'ਤੇ ਬੰਦੂਕ ਉਠਾ ਕੇ,
ਤਲੀਆਂ ਉਤੇ ਸੀਸ ਟਿਕਾ ਕੇ,
ਦੇਸ਼ ਪਿਆਰ ਦੀ ਮਹਿੰਦੀ ਲਾ ਕੇ,
ਦੇਸ਼ ਦਾ ਪਹਿਰੇਦਾਰ ਬਣ ਗਿਐਂ,
ਬੰਨਿਆਂ ਦਾ ਸ਼ਿੰਗਾਰ ਬਣ ਗਿਐਂ।

ਜਲਾਂ ਥਲਾਂ ਵਿਚ ਹੱਸ ਕੇ ਜਾਵੇਂ,
ਪੌਣਾਂ ਵਿਚ ਉਡਾਰੀਆਂ ਲਾਵੇਂ,
ਮੌਤ ਨਾਲ ਗਲਵਕੜੀ ਪਾਵੇਂ,
ਬਰਫ਼ਾਂ ਦੇ ਵਿਚ ਡੇਰੇ ਲਾਵੇਂ,
ਤੂਫਾਨਾਂ ਨਾਲ ਪਿਆਰ ਹੈ ਤੇਰਾ,
ਮੌਤ ਨਾਲ ਅਸਰਾਰ ਹੈ ਤੇਰਾ,
ਇੰਚ ਇੰਚ ਲਈ ਕੱਟ ਮਰਨ ਦਾ,
ਦੇਸ਼ ਨਾਲ ਇਕਰਾਰ ਹੈ ਤੇਰਾ।

ਜੈ ਜਵਾਨਾ ! ਜੈ ਜਵਾਨਾ !
ਤੇਰਾ ਇਕੋ 'ਅਮਨ' ਨਿਸ਼ਾਨਾ,
ਪਹਿਰਾ ਦੇ ਕੇ ਅਮਨ ਬਚਾਣਾ,
ਆਪ ਉਜੜ ਕੇ ਦੇਸ਼ ਵਸਾਣਾ,
ਜੰਗਲ ਬੇਲੇ ਅਤੇ ਪਹਾੜ,
ਬੀਆਬਾਨ ਭਾਵੇ ਉੱਜਾੜ,
ਉਥੇ ਹੀ ਤੇਰਾ ਘਰਬਾਰ,
ਯਾਦ ਨਹੀਂ ਤੈਨੂੰ ਪਰਵਾਰ।

ਬੇਸ਼ਕ ਕਿਸੇ ਦਾ ਰਾਜਨ ਹੈਂ ਤੂੰ,
ਬੇਸ਼ਕ ਕਿਸੇ ਦਾ ਸਾਜਣ ਹੈਂ ਤੂੰ,
ਐਪਰ ਸਭ ਕੁਝ ਭੁਲ–ਭੁਲਾ ਕੇ,
ਮੋਢੇ 'ਤੇ ਬੰਦੂਕ ਉਠਾ ਕੇ,
ਸੀਨੇ ਦੇ ਵਿਚ ਅਣਖ ਜਗਾ ਕੇ.
ਦੇਸ਼ ਪਿਆਰ ਦੀ ਮਹਿੰਦੀ ਲਾ ਕੇ,
ਦੇਸ਼ ਦਾ ਪਹਿਰੇਦਾਰ ਬਣ ਗਿਐਂ,
ਬੰਨਿਆਂ ਦਾ ਸ਼ਿੰਗਾਰ ਬਣ ਗਿਐਂ ।

※

## ਸੁਮੇਰ ਸਿੰਘ ਮਸਤਾਨਾ

(1939 ਈ:)

### ਸਾਂਝੀ ਝਲਕ

ਕਈ ਸਦੀਆਂ ਦੀ ਗਲ ਪੁਰਾਣੀ
ਨਵੇਂ ਯੁਗ ਦਾ ਇਕ ਲਿਸ਼ਕਾਰਾ ।

ਓਦੋਂ ਨਹੀਂ ਸਨ—
ਵਲਵਲੇ ਤੇ ਸਿਖਰਾਂ, ਛੋਹਾਂ,
ਰਸਮਾਂ ਦੇ ਮਲਬੇ ਦੇ ਹੇਠਾਂ
ਜਿੰਦ ਹੋਈ ਸੀ ਗੁਥਮ-ਗੁੱਥਾ ।

ਕਿਹੜਾ ਹੈਸੀ ਦੇਸ਼ ਹਿਤੈਸ਼ੀ ?
'ਪਿਦੱਰਮ ਬੂਦੀ' ਧੱਕੇ ਸ਼ਾਹੀ
ਮਜ਼ਬੀ ਖ਼ੂਨ ਖਰਾਬੇ ਨੇ ਸੀ
ਸੁਟੀ ਪਿੰਜ ਮਾਨੁਖਤਾ ।

ਹੁਣ ਵੀ ਖ਼ੂਨ ਅਰਾਬੇ ਹੁੰਦੀ ਧਰਤੀ, ਵੇਖੀ
ਸਾਹਿਤ ਕਲਚਰ ਭਾਸ਼ਾ ਖਾਤਰ—
ਰੰਗ ਨਸਲ ਦਾ ਵਿਤਕਰਾ
ਬਸ ਰਹਿ ਗਿਆ ਬਾਕੀ ।

ਤਕਣੀ ਹਰ ਲੇਖਕ ਦੀ ਤਾੜੇ,
ਜਿੰਦ ਕਦੋਂ ਹੋਸੀ ਉਜਿਆਰੀ ?
ਆਸ–ਉਮੰਗਾਂ
ਦਰਦ ਤੇ ਧੜਕਨ
ਹਿੰਮਤ, ਭਾਲ, ਪ੍ਰੇਮ ਕਦ ਜਾਗੇ ?

ਮੈਲ–ਦਵੈਤੀ ਕੰਚਨ ਦਿਲ ਤੋਂ
ਕਦੋਂ ਮਿਟੇਗੀ ?

ਗੈਰਾਂ ਦੇ ਮੱਥੇ ਦੀ ਕਾਲਖ
ਆਪਣੇ ਹੰਝੂਆਂ ਨਾਲ ਧੋਏਗਾ
ਕੌਣ ਕਦੋਂ ਦਸ ?
ਕਿਨਾ ਸ਼ੁਭ ਦਿਹਾੜਾ ਹੋਸੀ ।

ਜ਼ੇਸ ਦਿਹਾੜੇ ;
ਸਾਰੀ ਦੁਨੀਆਂ ਦਾ ਮਿਲਵਰਤਨ
ਸਾਂਝੇ ਲੋਕ ਤੇ ਸਾਂਝੀ ਧਰਤੀ
ਸਾਂਝੀ ਸੋਚ ਤੇ ਸਾਂਝ ਉਡਾਰੀ
ਵਲਵਲੇ ਜਜ਼ਬੇ ਹਿੰਮਤ ਸਾਂਝੀ
ਸਾਂਝੀ ਉੱਨਤੀ ਸਾਂਝਾ ਚਾਨਣ
ਸਾਂਝਾ ਅਮਨ ਤੇ ਸਾਂਝੀ ਜਿੰਦਗੀ
ਸਾਂਝਾ ਸਾਹਿਤ ਸਾਂਝਾ ਕਲਚਰ
ਸਾਂਝਾ ਰੰਗ ਨਸਲ ਦਾ ਨੁਕਤਾ
ਸਾਂਝੀ ਤੜਪ ਤੇ ਸਾਂਝੀ ਮੰਜ਼ਲ
ਸਾਂਝੇ ਸਭ ਝਲਕਾਰੇ ।

ਸਾਂਝੀ ਧਰਤੀ ਦੇ ਮਾਂ ਜਾਏ
ਇਕ ਨਿਸ਼ਾਨੇ ਹੇਠਾਂ ਚਮਕਣ
ਜਿਉਂ ਅੰਬਰ ਦੇ ਤਾਰੇ ।

## ਕਣਕ ਦੀ ਬੋਰੀ

ਚਿਟੀ-ਦੁੱਧ ਕੌਡੀਆਂ ਵਰਗੀ
ਕਣਕ ਦੀ ਬੋਰੀ,
ਮੈਂ, ਰਾਸ਼ਨ ਪੂਰੇ ਮਹੀਨੇ ਦਾ ਘਰ ਲੈ ਆਇਆ ।

ਮੋਤੀਆਂ ਵਰਗੇ ਦੰਦਾਂ ਤੋਂ ਬੁਲਾਂ ਦਾ ਪਰਦਾ
ਚੁਕਕੇ ਬੋਲੀ ਪਤਨੀ ਸਾਨੂੰ,
ਕੀ ਕੁਝ ਲਿਆਂਦਾ ਚੰਨ ਮੇਰਿਆ
ਕਣਕ ਜਾਪਦੀ ਐਨੀ ਕੁ ਬਸ ?

ਅੱਧਾ ਅੱਧਾ ਦਰਜਨ ਤੇਰੇ
ਨਿਤ ਪ੍ਰਾਹੁਣੇ ਘਰ 'ਚ ਆਂਦੇ
ਖੇਹ ਉਡਾਂਦੇ
ਮੌਜ ਮੰਨਾਂਦੇ
ਢਿੱਡ ਭਰ ਖਾਂਦੇ

ਇਹ ਤਾਂ ਮਾਹੀ ਗੀਤ ਕੁਚੱਜੀ
'ਆਊਟ ਆਫ਼ ਬੋਂਡ' ਦਾ ਬੋਰਡ ਲਗਾ ਦੇ,
ਵਿਹੜੇ ਅਗੇ ।

ਮੈਂ ਬੋਲਿਆ ਚੁੱਪ ਕੁਪੱਤੀਏ
ਦਾਣੇ ਦਾਣੇ ਮੋਹਰ ਲਗੀ ਏ
ਆਪਣੀ ਕਿਸਮਤ ਦੇ ਹੀ ਦਾਣੇ
ਸਾਰੇ ਆਕੇ ਛਕਦੇ ।

ਇੱਕ ਦਿਹਾੜੇ ਘਰੋਂ ਨਿਕਲਿਆ
ਮੁੜ ਘਰ ਆਇਆ
ਕੀ ਤਕਿਆ ਮੈਂ ;
ਵਹੁਟੀ ਮੇਰੀ ਸੋਡਾ ਪਾਕੇ ਕਣਕ ਸੀ ਧੋਂਦੀ
ਆਖੀ ਜਾਂਦੀ

ਦਿੱਲ ਬਹਿਲਾਂਦੀ
ਸੋਚ ਦੁੜਾਂਦੀ ।

ਹੁਣ ਨਾ ਘਰ ਦੀ ਖੇਹ ਉਡੇਗੀ
ਹੁਣ ਨਾ ਅਗ ਫਾਲਤੂ ਜਗਣੀ
ਮੁਕ ਗਏ ਕਿੱਸੇ—

ਆਣ ਜਾਣ ਦੇ
ਸਿਰ ਖਪਾਣ ਦੇ
ਮੁਫਤੀ ਮਕੜੇ ਗੈਬੀ ਗੋਲੇ ਗੈਭ ਹੋ ਜਾਣਗੇ ।
ਉਸ ਦੀ ਉਕਰੀ ਹੁਣ ਦਾਣੇ ਤੇ ਮੋਹਰ ਨਾ ਰਹਿਣੀ
ਧੋਤੀ ਜਾਣੀ ।

ਘਰ ਅਪੜ ਕੇ ਕੱਥਾ ਸੁਣੀ,
ਮੈਂ ਬੁੜਬੜਾਇਆ ।
ਹਉਕਾ ਭਰਕੇ ਆਖਿਆ ਰੱਬਾ !
ਲਾ-ਇਲਮਾਂ ਦੇ ਮੱਥੇ ਮੜ੍ਹ ਕਿਉਂ
ਸਾਡਾ ਇਲਮ ਗਵਾਇਆ ।
ਫੇਰ ਸੋਚਿਆ ;
ਹਰ ਤਸਵੀਰ ਦਾ ਪੁੱਠਾ ਪਾਸਾ ਫਿੱਕੇ ਰੰਗ ਦਾ ।

⁂

## ਜੋਗਿੰਦਰ ਪ੍ਰਦੇਸੀ

( 1939 ਈ: )

### ਗ਼ਜ਼ਲ

ਉਸ ਦੇ ਲੇਖੇ ਲਾ ਲਏ ਅਪਣੇ ਸੁਆਸ,
ਡੁਬਦੀ-ਤਰਦੀ ਪਈ ਹੁਣ ਮੇਰੀ ਆਸ।

ਚੁੱਪ ਕਰਕੇ ਸਬਰ ਦਾ ਘੁੱਟ ਪੀ ਲਿਆ,
ਦੀਦ ਦੀ ਨੈਣਾਂ ਮਹਿਸੂਸੀ ਜਦ ਪਿਆਸ।

ਜਿਨ੍ਹਾਂ ਦੇ ਮਰਨੇ ਉਹ ਕਾਫ਼ਰ ਮਰ ਰਿਹਾ,
ਉਨ੍ਹਾਂ ਵਿਚ ਦਿਸਦੀ ਨਹੀਂ ਕੋਈ ਗੱਲ ਖਾਸ।

ਇਸ਼ਕ ਤੋਂ ਵਾਂਝੇ ਸੀ ਜਦ ਤਾਂ ਸੁਖੀ ਸਾਂ,
ਇਸ਼ਕ ਕੀਤਾ ਆਪਣਾ ਹੁਣ ਸਤਿਆਨਾਸ।

ਏਨੀ ਸਾਰੀ ਗੱਲ ਬੁਝੀ ਨਾ ਕਿਸੇ,
ਕਿਉਂ ਮੁਹਬੱਤ ਆਪਾਂ ਨੂੰ ਆਈ ਨਾ ਰਾਸ।

ਮੇਰੀ ਵਹਿਸ਼ਤ ਸੀ ਜੋ ਮੈਂ ਚੁੰਮਦਾ ਗਿਆ,
ਜਿੱਥੇ ਵੀ ਦਿੱਸੀ ਉਹਦੇ ਪੈਰਾਂ ਦੀ ਘਾਸ।

ਆਪਣੀ ਤਾਂ ਭੁਲ ਏਨੀ ਸੀ ਜ਼ਰੂਰ,
ਕਰ ਲਿਆ ਪਲ ਵਿਚ ਉਹਦੇ 'ਤੇ ਵਿਸ਼ਵਾਸ

ਗ਼ਮ ਨੂੰ ਵੀ ਸਾਥੀ ਬਣਾ ਕੇ ਵੇਖਿਆ,
ਕਮਬਖ਼ਤ ਖਾਂਦਾ ਰਿਹਾ ਮੇਰਾ ਹੀ ਮਾਸ ।

ਹੰਝੂਆਂ ਵਿਚ ਸੀ ਲੁਕਾਇਆ ਏਨਾ ਸੇਕ,
ਜਿੱਥੇ ਡਿੱਗੇ ਸੜ ਗਿਆ ਮੇਰਾ ਲਿਬਾਸ ।

ਅੱਖੀਆਂ ਦੇ ਸੋਤੇ ਰੋ ਰੋ ਸੁਕ ਗਏ,
ਫੇਰ ਵੀ ਨਿਕਲੀ ਨਹੀਂ ਮਨ ਦੀ ਭੜਾਸ ।

ਜ਼ਖ਼ਮ ਬੇਦਰਦੀ ਨੇ ਤੱਕੇ ਫੇਰ ਵੀ,
ਆਇਆ ਨਾ ਉਸ ਨੂੰ ਰਤਾ ਮਾਸਾ ਕਿਆਸ ।

ਜਦ ਵੀ ਚਾਹਿਆ ਮੈਂ ਭੁਲਾਣਾ ਉਸ ਨੂੰ,
ਉਭਰ ਆਈ ਜਿਸਮ ਤੇ ਯਾਦਾਂ ਦੀ ਲਾਸ ।

ਤਨਜ਼ੀਆ ਮਹਿਫਲ 'ਚ ਉਹ ਪੁਛਦਾ ਰਿਹਾ,
ਕਹਿ ਵਜਾਹ ? 'ਪ੍ਰਦੇਸੀ' ਦਿਸਦਾ ਏ ਉਦਾਸ ।

⁂

## ਮਾਨ ਭਾਰਗਵ

( 1940 ਈ: )

### ਘੁਲਾਟੀਏ ਦਾ ਵਿਸ਼ਵਾਸ

ਕਲ ਜੋ ਫੁੱਲ ਖਿਲੇ ਸਨ ਦਿਲ ਵਿਚ
ਅੱਜ ਪੱਥਰ ਹੋ ਗਏ ਤਾਂ ਕੀ ?
ਬਾਹਵਾਂ 'ਚ ਬਨ੍ਹਕੇ ਸਮੇਂ ਨੂੰ ਪੱਥਰਾਣ ਵਾਲੇ
ਖ਼ੁੱਦ ਪੱਥਰ ਹੋ ਗਏ ਤਾਂ ਕੀ ?
ਹੋਰ ਕੀ ਹੁੰਦੀ
ਹਾਲਤ ਉਸ ਇਨਸਾਨ ਦੀ
ਸਾਥੀ ਬਣ ਕੇ ਛੱਡ ਗਏ
ਜਿਸ ਦਾ ਸਾਥ ਸਾਰੇ ।
ਹੋਰ ਕੀ ਬਣਦਾ
ਭੰਵਰਾਂ 'ਚ ਡੋਲਦੀ ਕਿਸ਼ਤੀ ਦੇ ਮਾਂਝੀ ਦਾ
ਤੂਫ਼ਾਨ ਵਿਚ ਜਿਹਦੇ ਕਿਨਾਰੇ ਉਖੜ ਗਏ ।
ਰਾਹਾਂ 'ਚ ਕੰਡੇ ਖਿਲਾਰਨ ਵਾਲਿਆਂ ਦੇ ਨਾਲ
ਸਦਾ ਲੜਦੇ ਰਹੇ ਹਾਂ ।
ਆਉਂਣ ਵਾਲੀ ਪੀੜੀਆਂ ਦੇ ਰਾਹ
ਜ਼ਿੰਦਗੀ ਭਰ ਸਾਫ਼ ਕਰਦੇ ਰਹੇ ਹਾਂ ।
ਟੁਟ ਗਏ ਤਾਂ ਕੀ ?

ਨਹੀਂ ਹੈ ਦੁਖ ਇਸ ਦਾ
ਮੁਸੀਬਤਾਂ ਦੇ ਪਰਬਤਾਂ ਦੇ ਨਾਲ
ਸਦਾ ਟਕਰਾਂਦੇ ਰਹੇ ਹਾਂ ।
ਹੈ ਸੰਤੋਸ਼, ਕਿ ਟੁਟ ਭੱਜ ਕੇ ਵੀ
ਮਨੁਖੀ ਮੰਜ਼ਲਾਂ ਦੇ ਫ਼ਾਸਲੇ
ਸਦਾ ਕੰਮ ਕਰਦੇ ਰਹੇ ਹਾਂ ।
ਛਾਨਣੀ ਕੀਤੇ ਨੇ ਆਪਣੇ ਫੇਫੜੇ
ਕਿ ਖੁਲ੍ਹ ਕੇ ਸਾਹ ਲੈ ਸਕਣ
ਆਉਂਣ ਵਾਲੀਆਂ ਪੀੜੀਆਂ ।
ਖਾਧੇ ਨੇ ਗ਼ਮ
ਲਹੂ ਦੇ ਘੁਟ ਪੀਤੇ ਨੇ
ਬਸ ਇਸ ਲਈ
ਕਿ ਲਹੂ ਥੁੱਕਣ ਨਾ ਕਲੀਆਂ
ਨਾ ਹੋਣ ਪਰਾਗ ਵਿਹੂਣੀਆਂ
ਸੁਗੰਧ ਹੀਨ !
ਤੇ ਬਹਾਰਾਂ 'ਚ ਮੁਸਕਰਾਂਦੇ ਫੁੱਲ
ਕਦੀ ਨ ਆਪਣੇ ਬੁਲ੍ਹ ਸੀਣ ।
ਕਿਸ ਹਾਲ ਜੀਵੇ
ਤੇ ਕਿਸ ਹਾਲ ਮਰਾਂਗੇ
ਤਰਸ ਖਾ ਕੇ ਕਹਿਣਗੇ ਬੇਸ਼ਕ
ਇਸ ਦੋਗਲੀ ਪੀੜੀ ਦੇ ਲੋਕ
ਪਰ ਹੈ ਵਿਸ਼ਵਾਸ ਸਾਨੂੰ
ਸੰਘਰਸ਼ ਵਿਚ ਜੀਵੇ
ਤੇ ਸੰਘਰਸ਼ ਵਿਚ ਮਰਾਂਗੇ ।
ਤੇ ਇਨ੍ਹਾਂ ਰਾਹਵਾਂ ਤੋਂ
ਲੰਘਣਗੇ ਜਦ ਜਦ
ਆਂਉਂਣ ਵਾਲੇ ਲੋਕ
ਗਾਉਂਦੇ ਕਾਫ਼ਲੇ
ਤੇ ਸਭ ਵੇਖਣਗੇ
ਇਨ੍ਹਾਂ ਰਾਹਾਂ ਤੇ ਖਿਲੇ ਗੁਲਾਬ ।

ਇਨ੍ਹਾਂ ਕਾਫ਼ਲਿਆਂ ਦੇ, ਉਭਰਦੇ ਗੀਤਾਂ ਦੀ ਗੂੰਜ 'ਚ
ਅਸੀਂ ਜੀਆਂਗੇ ।
ਇਹ ਮੁਸਕਾਨ
ਇਹ ਸੁਗੰਧੀ
ਇਹ ਗੂੰਜ, ਸਾਡੀ ਹੀ ਹੋਵੇਗੀ

## ਪਾਸ ਦੀ ਦੂਰੀ

ਜਿਥੇ ਪੁਜ ਕੇ
ਦਿਲ ਹਿਲ ਜਾਂਦੇ
ਅਵੱਸਥਾ—
ਤੇਰੀ ਭੀ ਹੈ
ਮੇਰੀ ਭੀ ਹੈ।

ਪੱਥਰ ਪਿਗਲ ਜਾਂਦੇ
ਲਾਵਾ ਖੋਲਣ ਲਗਦੇ
ਅੰਤਰ-ਚਿੰਣਗ—
ਤੇਰੀ ਭੀ ਹੈ
ਮੇਰੀ ਭੀ ਹੈ ।

ਨੈਣ ਨੈਣਾਂ 'ਚ ਡੁਬ ਜਾਂਦੇ ਜਦ
ਦ੍ਰਿਸ਼ਟੀ ਪੱਥਰਾ ਜਾਂਦੀ
ਦਿਲ ਦੀ ਅੱਖ ਵੇਖਣ ਲਗਦੀ
ਸਥਿੱਤੀ—
ਤੇਰੀ ਭੀ ਹੈ
ਮੇਰੀ ਭੀ ਹੈ ।

ਤੂੰ ਭੀ ਮੈਂ ਭੀ
ਸੁਤੰਤਰ ਦੇਸ਼ ਭੀ,
ਬੋਲ ਨਹੀਂ ਸਕਦੇ !
ਮਜਬੂਰੀ—

ਤੇਰੀ ਭੀ ਹੈ
ਮੇਰੀ ਭੀ ਹੈ

ਰੋਜ਼ ਇਕੱਠੇ ਰਹਿ ਕੇ ਭੀ
ਰੋਜ਼ ਇਕੱਠੇ ਬਹਿ ਕੇ ਭੀ
ਦਿਲ ਦੀ ਗੱਲ ਕੀਤੀ ਨਾ !
ਇਹ ਪਾਸ ਦੀ ਦੂਰੀ—
ਤੇਰੀ ਭੀ ਹੈ
ਮੇਰੀ ਭੀ ਹੈ ।

## ਜਸਵੰਤ ਸਿੰਘ ਸ਼ਾਨ

(1942 ਈ:)

### ਲਾਲੀ

ਸੋਚਾਂ ਦੀ ਧਰਤੀ 'ਤੇ,
ਚਿੰਤਾ ਦੀ ਚਿਤਾ ਵਿਚ
ਭਸਮ ਹੋਏ ਦਿਮਾਗ਼ :
ਟੁਕੜੇ ਹੋਏ ਦਿਲਾਂ ਦੇ,
ਲੂਸੇ, ਸਾੜੇ ਸੁਆਹ ਹੋਏ ਅਰਮਾਨ !
ਟੁਟੇ ਭੱਜੇ, ਵਢੇ ਟੁਕੇ
ਖਾਧੇ ਪੀਤੇ, ਚਗਲੇ-ਚੂਪੇ ਸਰੀਰ
ਤੋੜ-ਮਰੋੜੇ, ਮੱਸਲ ਮਿੱਧੇ ਫੁੱਲ :
ਛਾਨਣੀ ਹੋਈਆਂ ਝੁਗੀਆਂ ਵਿੱਚੋਂ,
ਕਾਲੇ ਪੌਣਹਾਰੀ ਮਲੰਗਾਂ ਦੀਆਂ ਆਹਾਂ :
ਵਟਾ ਕੇ ਰੂਪ, ਬਣ ਕੇ ਲਾਲੀ,
ਪੁਜੇ ਜਾ ਉਫ਼ਕ 'ਤੇ :
ਲਹਿੰਦੇ ਸੂਰਜ ਨੂੰ ਵਿਦਾ ਕਰਨ ਲਈ !
ਚੜ੍ਹਦੇ ਸੂਰਜ ਨੂੰ ਜੀ ਆਇਆਂ ਕਹਿਣ ਲਈ
ਉਫ਼ਕ ਬਣਿਆ ਲਾਲ, ਲਾਲ ਰਤੜਾ ਲਾਲ ।
ਇਹ ਲਾਲੀ ਵਧਦੀ ਵਧਦੀ
ਦੂਰ, ਬਹੁਤ ਦੂਰ, ਉਫ਼ਕ ਨੂੰ ਛੋੜ
ਸਮਾਜ-ਤਵੇ 'ਤੇ ਗਿਠ-ਗਿਠ ਜੰਮੀ
ਜ਼ੁਲਮ-ਕਾਲਖ ਨੂੰ ਚਰਦੀ ਚਰਦੀ
ਵਿਸ਼ਵ ਨੂੰ ਲਾਲ ਕਰਦੀ ਕਰਦੀ
ਪੁੱਜ ਗਈ !

*

## ਰਾਜਿੰਦਰ ਕੌਰ ਬਾਲੀ

( 1942 ਈ: )

### ਇਹ ਜੋਤਾਂ

ਇਹ ਰੂਹਾਂ ਇਹ ਅਸਦੀਵੀ ਜੋਤਾਂ,
ਸਭ ਟਿਮਕਨ ਇਕ ਭਾਣੇ ।
ਨਿਤ ਬੁਝਣ ਨਿਤ ਜਗਦੀਆਂ ਰਹਿਵਣ,
ਪਰ ਭੇਦ ਨਾ ਕੋਈ ਜਾਣੇ ।
ਜਿਉਂ ਪਾਣੀ ਦੀਆਂ ਲਹਿਰਾਂ,
ਸ਼ੋਹ ਸਾਗਰ ਵਿਚ ਛਲਕਣ,
ਘੁੰਮਣ ਘੇਰੇ ਹਰ ਹਿਰਦੇ ਪਾਉਣ,
ਪਰ ਥਾਹ ਨਾ ਮਨ ਦੀ ਛਡਣ ।
ਏਹ ਰੂਹਾਂ ਦੇ ਵਾਲੀ,
ਤੇਰੇ ਸਾਗਰ ਵੀ ਡੂੰਘੇਰੇ ਹਨ ।
ਕੌਣ ਛੁਹਾਵੇ ਸਾਗਰ ਦੀ ਥਾਹ ਨੂੰ,
ਕੌਣ ਇਹ ਰਮਜ਼ ਪਛਾਣੇ ?
ਅਸੀਂ ਦੀਵੇ,
ਬਿਨ ਤੇਲ ਬਿਨ ਬੱਤੀ,
ਕਿੰਝ ਜੀਵਨ ਦਾ ਝਖੜ ਝੁਲਾਈਏ ।
ਕੋਈ ਤੇਲ ਕੋਈ ਬੱਤੀ ਪਾਵੇ,
ਜੋਤ ਕੋਈ ਹੋਰ ਜਗਾਵੇ ।
ਪਏ ਟਿਮਕਦੇ ਪਏ ਬੁਝੀਏ ਬਲੀਏ,
ਇਸ ਜਿੰਦ ਦਾ ਗੇੜ ਚਲਾਈਏ ।
ਸਹਿਕ ਸਹਿਕ ਹਯਾਤੀ ਲੰਘੇ,
ਤੇ ਕੋਈ ਬੁਲਾ ਆਣ ਬੁਝਾਵੇ ।

*

## ਮੁਹਮੰਦ ਯਾਸੀਨ

( 1943 ਈ: )

### ਖੇਡ ਸਰਾਬਾਂ ਦੀ

ਮਨ ਬਾਲਕ ਨੇ ਸਾਗਰ ਕੋਲੋਂ
ਸੋਹਣੇ ਸੀਪਾਂ ਦੇ ਗ਼ਮ ਮੰਗੇ
ਸੱਚੇ ਮੋਤੀ, ਚਮ-ਚਮ ਕਰਦੇ
ਕਾਲੇ ਪੱਥਰ ਦੀ ਕਾਲਕ ਤੋਂ
ਚਿੱਟੇ ਚਿੱਟੇ ਅਥਰੂ ਮੰਗੇ, ਛੱਮ ਛੱਮ ਕਰਦੇ
ਰਾਤਾਂ ਕੋਲੋਂ ਭੌਰਾਂ ਮੰਗੀਆਂ
ਰਾਹਵਾਂ ਕੋਲੋਂ ਮੰਜ਼ਲ ਮੰਗੀ,
ਦੁਖ ਤੇ ਸੁਖ ਦੇ ਮਹਿਰਮ ਢੂੰਡੇ
ਕੁਝ ਨਾ ਮਿਲਆ, ਕੁਝ ਨਾ ਪਾਇਆ ।

ਜੀਵਨ ਕੀ ਏ ?
ਮਾਰੂ ਥਲ ਵਿੱਚ ਜਿਵੇਂ ਖੇਡ ਸਰਾਬਾਂ ਦੀ
ਤੂੰ ਕੀ ਮੰਗਿਆ, ਮੈਂ ਕੀ ਮੰਗਿਆ
ਤੂੰ ਕੀ ਖਟਿਆ, ਮੈਂ ਕੀ ਪਾਇਆ
ਤੇਰੀ ਝੋਲੀ ਦੇ ਵਿੱਚ ਪੱਥਰ
ਮੇਰੀ ਝੋਲੀ ਦੇ ਵਿੱਚ ਸ਼ੀਸ਼ੇ
ਦੋਹਵਾਂ ਦੇ ਹੱਥ ਜ਼ਖ਼ਮੀ ਜ਼ਖ਼ਮੀ

ਦੋਹਵਾਂ ਦੇ ਮਨ ਖ਼ਾਲੀ ਖ਼ਾਲੀ
ਦੋਹਵਾਂ ਦੀ ਰੂਹ ਪੁਰਜ਼ੇ ਪੁਰਜ਼ੇ
ਜੀਵਨ ਕੀ ਏ ?
ਮਾਰੂ ਥੱਲ ਵਿਚ ਜਿਵੇਂ ਖੇਡ ਸਰਾਬਾਂ ਦੀ ।

## ਫੁੱਲ ਹੀ ਫੁੱਲ

ਕੁਝ ਲੋਕਾਂ ਨੇ ਮੇਰੀ ਰਾਹੇ
ਮੇਰੇ ਅਗੇ ਟੁਰਦੇ ਟੁਰਦੇ
ਦੋ ਦੋ ਹੱਥੀਂ ਕੰਡੇ ਬੀਜੇ
ਮੈਂ ਟੁਰਿਆ ਤਾਂ ਕੰਡੇ ਹੀ ਕੰਡੇ
ਮੇਰੀਆਂ ਤਲੀਆਂ ਵਿਚ ਆ ਚੁਭੇ
ਪਰ ਜਿਸ ਜਿਸ ਕੰਡੇ ਦੇ ਮੁਖ 'ਤੇ
ਮੇਰੇ ਲਹੂ ਦੀ ਲਾਲੀ ਲਗੀ
ਉਹੋ ਉਹੋ ਫੁੱਲ ਦੇ ਵਾਂਗੂੰ
ਫੁਟ ਫੁਟ ਖਿੜਿਆ
ਖਿੜ ਖਿੜ ਹੱਸਿਆ
ਕਾਫ਼ੀ ਮਗਰੋਂ ਮੇਰੀ ਰਾਹੇ
ਜਦ ਉਹੋ ਲੋਕੀਂ ਵਾਪਸ ਆਏ
ਤਾਂ ਮੇਰੀ ਰਾਹ ਵਿਚ
ਫੁੱਲ ਹੀ ਫੁੱਲ ਸਨ !

⁂

## ਸੁਸ਼ੀਲ ਆਸ਼ਨਾ

### ਸੱਚ ਦਾ ਆਗੂ

ਹਰ ਜੁੱਗ 'ਚ ਆਉਂਦੇ ਰਹੇ ਕਈ ਤੂਫਾਨ ਜੱਬਰਾਂ ਦੇ
ਤੇ ਮੁੜ ਆਏ ਮੇਰੇ ਜੱਗ 'ਚ ਵੀ ਤੂਫਾਨ ਜੱਬਰਾਂ ਦੇ
ਤੇ ਰੋਕਣ ਲਈ ਕਿੰਨੇ ਘੱਲੇ ?
ਜਿਹੜੇ ਅਰਪਨ ਕਰਨ ਲਈ ਜਿੰਦੜੀ
ਜੰਮਦੇ ਰਹੇ ਸਚਾਈ ਦੇ ਆਗੂ
ਕਈ ਸੁਕਰਾਤ, ਜੀਨਰ, ਗਲੇਲੀਉ, ਮੀਡੀਜ਼ ਤੇ ਗੌਤਮ
ਇਕੱਲੇ ਸੱਚ ਨੂੰ ਲੈ ਕੇ—ਤੂੰ ਸਾਰੇ ਭਰ ਕਲਾਵੇ ਸੱਚ
ਜੰਮਿਆ ਸੈਂ ਇਨ੍ਹਾਂ ਸਭਨਾਂ ਦਾ
ਤੇਰੀ ਕੁਖ ਭੀ ਤਾਂ ਜਬਰਾਂ ਦੀਆਂ ਛੱਲਾ ਸਨ ਜਿਹੜੀਆਂ
ਅੰਧ ਅਕੀਦੇ, ਸਰਮਾਏ ਦੇ ਸਾਗਰਾਂ 'ਚੋਂ ਉਠ
ਕੰਢੇ ਤੇ ਰੁਲਦੇ ਰੋੜਿਆਂ ਨੂੰ ਭੰਨ੍ਹ ਰੇਜ਼ੇ ਕਰ ਵਹਿੰਦਾ ਸੀ।
ਮਗਰ ਮਗਰੂਰ ਅਨਜਾਣਾਂ ਨਾ ਜਾਣੇ ਰਲ ਰੇਜ਼ੇ
ਖਲ ਸਾਗਰ ਤੇ ਇਕ ਚਟਾਨ ਬਣ ਜਾਲੇ
ਤੇ ਉਸਦੇ ਕਣ ਵਿਚ ਤੂੰ ਵੀ ਤਾਂ ਹੋਸੇਂ ਸੁਕਰਾਤ ਵੀ
ਗਲੇਲੀਉ ਤੇ ਜੀਨਰ ਵੀ ਤੇ ਗੌਤਮ ਕਾਮਿਆਂ ਦਾ ਚੰਨ ਵੀ
ਤੇ ਇਹ ਚਟਾਨ ਇਸ ਸਾਗਰ ਦਾ ਲਹੂ ਚੂਸ ਕੇ ਇਕ ਕੋਹ ਬਣ ਜਾਣਾ।
ਤੇ ਉਸਦੇ ਹੇਠ ਰੋੜੇ ਰੁਲਦੇ ਅਨਮੋਲ ਹੀਰੇ ਦੀ ਸ਼ਕਲ ਵਿਚ ਨਿਕਲ ਆਉਣੇ ਨੇ।

ਅਣਮੁੱਕਾ ਚਾਨਣ ਹੋ ਸਰਬ ਸੰਸਾਰ ਵਿਚ ਛਾ ਜਾਣਾ ਹੈ
ਕਿਤੇ ਨਹੀਂ ਦਾਗ਼ ਲੱਭਣੇ ਸਰਮਾਏ ਦੇ ਮੈਨੂੰ ਅਕੀਦੇ ਦੇ
ਤੈਨੂੰ ਵੱਲ ਲੈਣਾ ਸਚਾਈ, ਲੋਮਜ਼ੁਬ, ਕਲਾ ਨੈਣਾਂ ਦੀ ਲੋਈ
ਤੈਨੂੰ ਪਾ ਗਲਵਕੜੀ ਮੇਰਾ ਚੇਤਾ ਅਚੇਤਾ ਵਿਲ੍ਕਦਾ ਦਸਸੀ
ਵੇ ਤੇਰੀਆਂ ਆਪਣੀਆਂ ਲਾਸ਼ਾਂ ਸਰਮਾਏ ਦੀ ਸੂਲੀ ਤੇ ਮੁਕੀਆਂ ਸਨ ।
ਵੇ ਤੇਰੇ ਕਾਮਿਆਂ ਤੇ ਕਿਰਤੀਆਂ ਦੀਆਂ ਸਭ ਚੀਖਾਂ
ਤਿਜੋਰੀ 'ਚ ਜਾ ਲੁਕੀਆਂ ਸਨ ।
ਤੂੰ ਆਂ, ਮੁੜ ਜੰਮ ਤਸੱਵਰ ਕੋਹ ਵਰਗਾ ਮੁੜ ਤੂਫਾਨ ਜੱਬਰਾਂ ਦੇ ਖੜੇ ਨੇ ।
ਤੇਰੀ ਉਹ ਨਹਾਰ ਜੱਬਰਾਂ ਦੀਆਂ ਛੱਲਾਂ 'ਚੋਂ ਲਭਦੀ ਹੈ
ਮੈਂ ਖੁਸ਼ ਹਾਂ ਮੇਰੇ ਨਾਨਕ ਕੁਫਲ ਬਾਬਤਾ ਦੀ ਕੈਦ ਦੇ ਹੁਣ ਚੂਰ ਹੋ ਜਾਣੇ ।
ਜੇ ਆਵੇਂ ਤਸੱਵਰ 'ਚੋਂ ਵੀ ਹੁਣ ਸੱਚ ਬਣ ਕੇ ਤੂੰ ਸੱਚ ਦਾ ਆਗੂ !

⁂

## ਦੇਵ ਕਮਲ 'ਦੇਵ'

(1944 ਈ:)

### ਗੀਤ

ਤੂੰ ਨਹੀਂ ਆਣਾ ਤੇਰੀ ਯਾਦ ਜਾਣਾ ਨਹੀਂ,
ਦਿਲ ਨੇ ਮੇਰੇ ਕਦੀ ਚੈਨ ਪਾਣਾ ਨਹੀਂ ।
ਆਉਂਣੀਆਂ ਨੇ ਚਮਨ ਵਿਚ ਬਹਾਰਾਂ ਸਨਮ,
ਸਾਨੂੰ ਚੁਭਣੇ ਨੇ ਫੁਲ ਵਾਂਗ ਖਾਰਾਂ ਸਨਮ ।
ਰੋ ਕੇ ਕਟਣੇ ਨੇ ਦਿਨ ਬੇਕਰਾਰਾਂ ਸਨਮ ।
ਦਿਲ ਦੇ ਪਰਚਾਉਂਣ ਦਾ ਕੋਈ ਬਹਾਨਾ ਨਹੀਂ ।
ਤੂੰ ਨਹੀਂ......

ਲੋਕੀ ਕਹਿੰਦੇ ਨੇ ਤੈਨੂੰ ਭੁਲਾ ਦੇਵਾਂ ਮੈਂ,
ਯਾਦ ਤੇਰੀ ਨੂੰ ਦਿਲ 'ਚੋਂ ਮਿਟਾ ਦੇਵਾਂ ਮੈਂ ।
ਕਿਵੇਂ ਦੁਨੀਆਂ ਨੂੰ ਇਹ ਗਲ ਸੁਣਾ ਦੇਵਾਂ ਮੈਂ,
ਪਿਆਰ ਹੈ ਕੋਈ ਸੁਪਨਾ ਸੁਹਾਨਾ ਨਹੀਂ ।
ਤੂੰ ਨਹੀਂ.........

ਹੋਸ਼ ਤਨ ਦੀ ਨਹੀਂ ਖ਼ਬਰ ਮਨ ਦੀ ਨਹੀਂ
ਇਕ ਘੜੀ ਚੈਨ ਦੀ ਕਿਧਰੇ ਮਿਲਦੀ ਨਹੀਂ,
ਕੀ ਕਰਾਂ ਜਾਨ ਵੀ ਤਾਂ ਨਿਕਲਦੀ ਨਹੀਂ ।
ਤੂੰ ਵੀ ਤੇ ਵੈਰਨੇ ਤਰਸ ਖਾਣਾ ਨਹੀਂ ।

ਤੂੰ ਨਹੀਂ.........

ਬਾਅਦ ਮੇਰੇ ਕਦੀ ਜੇ ਤੂੰ ਆ ਵੀ ਗਈ।
ਚਾਰ ਫੁੱਲ ਜੇ ਕਬਰ 'ਤੇ ਚੜ੍ਹਾ ਵੀ ਗਈ।
ਯਾ ਕਦੀ ਚਾਰ ਅੱਥਰੂ ਵਹਾ ਵੀ ਗਈ,
'ਦੇਵ' ਨੇ ਦੇਖਣਾ ਉਹ ਜ਼ਮਾਨਾ ਨਹੀਂ।
ਤੂੰ ਨਹੀਂ... .. ..

## ਰਣਜੀਤ ਸਿੰਘ 'ਨਾਜ਼'

(1945 ਈ:)

### ਗ਼ ਜ਼ ਲ

ਸਾਵਣ ਦੀ ਇਸ ਕਿਣ-ਮਿਣ ਵਿੱਚ, ਇਕ ਹੰਝੂ ਖਾਰਾ ਸ਼ਾਮਲ ਹੈ,
ਫੁੱਲ 'ਤੇ ਨਚਦੀ ਸ਼ਬਨਮ ਵਿੱਚ, ਧੁਖਦਾ ਅੰਗਾਰਾ ਸ਼ਾਮਲ ਹੈ।
ਕੁਝ ਫੁੱਲ ਦਾ ਹੱਸਣਾ ਕਾਫ਼ੀ ਹੈ, ਕੁਝ ਭੌਰੇ ਪਾਣੇ ਖ਼ੁਸ਼ਬੋਆਂ,
ਭੌਰੇ ਦੇ ਦਿਲ ਨੂੰ ਫਾਹਣ ਲਈ, ਕਲੀਆਂ ਦਾ ਲਾਰਾ ਸ਼ਮਲ ਹੈ।
ਇਕ ਚੁੰਭਨ ਯਾਰ ਦੇ ਨਕਸ਼ਾਂ ਦੀ, ਮਨਸੂਰ ਨੂੰ ਜ਼ਿੰਦਾ ਕਰ ਗਈ ਏ,
ਜੋ ਚੜ੍ਹਕੇ ਲਾਇਆ ਸੂਲੀ 'ਤੇ ਕੁਝ ਕੁਝ ਉਹ ਨਾਅਰਾ ਸ਼ਮਲ ਹੈ।
ਇਨ੍ਹਾਂ ਸੁਰਖ਼ ਬੁਲ੍ਹਾਂ ਦੀ ਲਾਲੀ ਵਿੱਚ, ਜਾਂ ਸ਼ੋਖ਼ ਫੁੱਲਾਂ ਦੀ ਸੁਰਖੀ ਵਿੱਚ,
ਹੈ ਰੰਗ ਜਿੱਗਰ ਦੇ ਲਹੂ ਵਰਗਾ, ਤੇ ਖ਼ੂਨ ਦੀ ਧਾਰਾ ਸ਼ਾਮਲ ਹੈ।
ਕੁਝ ਹਿਜਰ ਚੁਆਤੀ ਧੁਖਦੀ ਸੀ, ਕੁਝ ਰਾਤ ਵਸਲ ਦੀ ਕਾਲੀ ਸੀ,
ਕੁਝ ਦੋਸ਼ ਸੀ ਕੱਚੇ ਘੜਿਆਂ ਦਾ, ਕੁਝ ਝਨਾਂ ਕਿਨਾਰਾ ਸ਼ਾਮਲ ਹੈ।
ਅੱਜ ਮਸਜਦ ਦੇ ਵਿੱਚ ਸ਼ੇਖ ਸਾਹਿਬ, ਕੁਝ ਡੇਉਢੇ ਸਜਦੇ ਕਰਦੇ ਰਹੇ,
ਕੁਝ ਦੀਦ ਸੀ ਉਹਨਾਂ 'ਚ ਅੱਲ੍ਹਾ ਦੀ, ਕੁਝ ਬੁੱਤ ਨਜ਼ਾਰਾ ਸ਼ਾਮਲ ਹੈ।
ਨਾ ਤੜਪ ਦਿਲ ਦੀ ਮਿਟਦੀ ਹੈ, ਨਾ ਤ੍ਰਿਸ਼ਣਾ ਬੁਲ੍ਹਾਂ ਦੀ ਘਟਦੀ ਹੈ,
ਕੀ ਸਾਕੀ ਏਸ ਪੈਮਾਨੇ ਵਿੱਚ, ਕੋਈ ਹਿਜਰ ਸ਼ਰਾਰਾ ਸ਼ਾਮਲ ਹੈ।
ਕੀ ਬੀਤੇਗੀ ਉਸ ਮਾਲੀ 'ਤੇ, ਜੀਹਦੇ ਫੁੱਲਾਂ ਖ਼ਾਰ ਹੈ ਬਣ ਜਾਣਾ,
ਜਿਸ ਮਾਂਝੀ ਦੀ ਕਿਸ਼ਤੀ ਡੋਬਣ ਲਈ, ਹਰ ਮੌਜ ਕਿਨਾਰਾ ਸ਼ਾਮਲ ਹੈ।
ਫਿਰ ਜ਼ਖਮ ਡੂੰਘੇ ਖਾਣ ਲਈ, ਕੋਈ ਹੋਰ ਜਿਗਰ ਤੂੰ ਪੈਦਾ ਕਰ,
ਅੱਜ 'ਨਾਜ਼' ਤੇਰੇ ਰਕੀਬਾਂ ਵਿੱਚ, ਤੇਰਾ ਹੀ ਪਿਆਰਾ ਸ਼ਾਮਲ ਹੈ।

✻

## ਕੀਰਤ ਸਿੰਘ 'ਇਨਕਲਾਬੀ'

( 1946 ਈ: )

### ਦੀਵਾਲੀ

ਤਨ ਦਾ ਦੀਵਾ
ਬਲਦਾ ਗਿਆ—
ਹਿਜਰ ਦੀ ਬਤੀ
ਜੋਬਨ ਮਤੀ,
ਸੰਗਦੀ ਸੰਗਦੀ
ਲੰਘਦੀ ਗਈ ।
ਗ਼ਰੀਬੀ ਦੇ
ਝਰੋਕੇ ਵਿਚੋਂ
ਮੁੜਕੇ ਦੀ
ਇਕ ਬੂੰਦ,
ਬਣ ਤੇਲ
ਦੀਪ ਦੀਵਾਲੀ ਦਾ
ਮੰਗਦੀ ਗਈ
ਕੁਝ ਦੀਪ
ਮਹਾਂ ਦੀਪਾਂ ਦੇ
ਅਖਰ ਕੁਝ
ਲਤੀਫ਼ਾਂ ਦੇ
ਮਨ ਆਪਣਾ
ਪੜਵਾਉਂਦੇ ਰਹਿ ਗਏ ।

ਅਜ ਮਾਇਆ !
ਕੁਝ ਨਾਗ-ਸਰਪਣੀ
ਡੰਗ ਡਾਢੇ
ਡੰਗਦੀ ਗਈ ।
ਦੀਵਾ ਫੜੀ
ਪੈਲਾਂ ਪਾਂਦੀ
ਕਚੇ ਘੜੇ ਦਾ
ਗੀਤ-ਗਾਂਵਦੀ
ਮਨ ਦੀ ਵਾਰ
ਅਕਲ ਦੀ ਤਾਰ
ਇਕੋ ਗੀਤ
ਦੋ ਦਿਲਾਂ ਦੀ
ਪ੍ਰੀਤ ਕੁਝ
ਰੰਗਦੀ ਗਈ ।
ਜਨਮ ਦੀਆਂ ਦੀਵਾਰਾਂ
ਕੁਝ ਉਚੀਆਂ
ਨਿਵੇਂ ਸਗੋਰੇ ਵਾਲੀਆਂ
ਕੁਝ ਸੁਚੀਆਂ,
ਕਰਾਂਤੀਕਾਰ ਦੇ
ਦਰ ਉਤੇ ਇਤਿਹਾਸਕਾਰ ਦੀਆਂ ਰੁਚੀਆਂ
ਕੁਝ ਟਿਮਟਿਮਾਂਦੀਆਂ ਨੇ
ਗੁਝੰਲ ਦਾ ਭੇਦ ਸਮਝਦੀਆਂ ਨੇ
ਉਚੀਆਂ ਦੀਵਾਰਾਂ ਦਾ ਅੰਤ
ਹੋਣ ਵਾਲਾ ਏ
ਮਹੇਨਤ ਦੀ ਉਚੀ
ਸੁਚੀ ਮਾਲਾ ਏ
ਪਰ ਮੂਲਕੰਣ
ਦੀਵਾਲੀ ਦਾ ਮੈਂ
ਸੁੰਘਦੀ ਗਈ ।

*

## ਭੂਪਿੰਦਰ ਸੂਦਨ

( 1947 ਈ: )

### ਇਕ ਕਵਿਤਾ

ਮੈਂ ਜੰਮਿਆਂ ਹਫ਼ਤੇ ਦੇ ਅਠਵੇਂ ਦਿਨ
ਜਿਸ ਦਿਨ ਰੱਬ ਸੁੱਤਾ ਸੀ।
ਅੱਧੀ ਰਾਤ ਤੇ ਅੱਧੇ ਦਿਨ ਵਿੱਚਕਾਰ।
ਮੈਂ ਇਕ ਜੀਵ ਹਾਂ ਉਸ ਸ਼ਬਦ ਵਾਂਗ,
ਜਿਸ ਨੂੰ ਪੋਚ ਕੇ ਵੀ ਫਿਕਰਾ ਪੂਰਾ ਕਰ ਦਿਤਾ ਜਾਵੇ।
ਬਹੁਤੀ ਗਰਮੀ 'ਚ ਮੈਨੂੰ ਕੰਬਣੀ ਲਗਦੀ ਹੈ
ਤੇ ਬਹੁਤੀ ਠੰਢ 'ਚ ਮੇਰਾ
ਆਪਾ ਸੱੜਦਾ ਹੈ।
ਅੱਧੀ ਰਾਤ ਵੇਲੇ–ਜਵਾਨ ਵਿਧੱਵਾ ਵਾਂਗ
ਜਦ ਮੈਂ ਪਾਸਾ ਪਰਤਾਂ
ਤਾਂ ਮੰਜੀ ਦੀ ਚੂੜ ਹਸ ਪੈਂਦੀ ਹੈ।
ਮੇਰੇ ਹੰਝੂ ਡਿਗੇ, ਪਰ ਫੂਲ ਨਾ ਬਣੇ,
ਭੁੰਜੇ ਕਿਰਦੇ ਹੀ ਕੁਕੱੜੀ ਨੇ ਚੁੱਗ ਲਏ।
ਥੱਲ ਵਿਚ ਜੇ ਹੜ੍ਹ ਆ ਜਾਵੇ,
ਲੱਭਿਆਂ ਇਕ ਬੂੰਦ ਨਹੀਂ ਲੱਭਦੀ।
ਪਰ ਮੇਰੇ 'ਚ ਇਕ ਚੁੰਬਣ ਨੂੰ ਵੀ

ਹਜ਼ਮ ਕਰਨ ਦੀ ਤਾਕਤ ਨਹੀਂ ।
ਮੇਰੀ ਮਾਂ ਸਪਨੀ ਨਹੀਂ ਸੀ,
ਪਰ ਪੱਤਾ ਨਹੀਂ ਕਿਉਂ
ਉਸ ਜੰਮਦੇ ਹੀ ਮੈਨੂੰ ਨਿਗਲਣਾ ਚਾਹਿਆ ?
ਮੈਂ ਇਕ ਬੇਲ ਵਾਂਗ
ਸ਼ਰੀਰਾਂ ਨਾਲ ਪਲਚਣ ਦਾ ਹੀਲਾ ਵੀ ਕੀਤਾ
ਪਰ ਹਰ ਥਾਂ ਹਰ ਵੇਲੇ ਮੈਨੂੰ
ਗੰਦੀ ਸਬਜ਼ੀ ਵਾਂਗ ਸਿੱਟਿਆ ਗਿਆ ।
ਸੂਰਜ ਤੇ ਚੰਨ ਦੀ ਰੱਤ ਪੀਕੇ
ਮੇਰੀ ਜਵਾਨੀ ਨੇ ਰੰਗ ਲੀਤਾ ।
ਬਸ ! ਇਕ ਮੈਂ ਵਾਂ
ਤੇ ਇਕ ਮੇਰਾ ਭਰਾ—ਅੱਕ ਦਾ ਬੂਟਾ
ਅਸੀਂ ਦੋਵੇਂ—ਲੰਘੇ ਸਾਂ ਇਕ ਦਿਨ
ਅਯੁਧਿਆ ਦੀਆਂ ਗਲੀਆਂ 'ਚੋਂ
ਚੜ੍ਹ ਕੇ ਇਕ ਸਿਆਣੀ ਖ਼ੱਚਰ ਤੇ ।
ਫੇਰ ਇਕ ਦਿਨ
ਜਦੋਂ ਤਿੰਨ ਅਯੁਧਿਆ ਵਾਸੀ
ਚੋਦ੍ਹਾਂ ਸਾਲਾਂ ਮਗਰੋਂ ਘਰ ਪਰਤੇ
ਸਾਨੂੰ ਤਿੰਨਾਂ ਨੂੰ ਤੋਰ ਦਿਤਾ ਗਿਆ
ਇਕ ਬਨਵਾਸ ਤੇ
ਜੋ ਉਮਰਾਂ ਤੋਂ ਲੰਮਾ ਸੀ ।
ਇਸੇ ਲਈ
ਨਾਂਹ ਮੈਂ ਕਦੀਂ ਰੋਇਆ ਹਾਂ
ਤੇ ਨਾ ਮੈਂ ਕਦੀ ਹਸਿਆ ਹਾਂ ।

*

## ਮੀਆਂ ਨਜ਼ਾਮ ਦੀਨ

### ਕਾਫ਼ੀ

ਕਿਸੇ ਨੇਕ ਘੜੀ ਨੇਹੁੰ ਲਾਇਆ,
ਜਾਵਾਂ ਮੈਂ ਕੁਰਬਾਨ ਖ਼ੁਦਾਇਆ।
ਓ ਮੈਂ ਮੋਈ ਪੜ੍ਹ ਪੜ੍ਹ ਨਮਾਜ਼ਾਂ,
ਮੇਰੀਆਂ ਮੂਲ ਨਾ ਖੁਲ੍ਹੀਆਂ ਰਾਜ਼ਾਂ।
ਦਿਲ ਸਖ਼ਤ ਉਦਾਸੀਆਂ ਚਾਇਆ,
ਕਿਸੇ ਨੇਕ ਘੜੀ ਨੇਹੁੰ ਲਾਇਆ।

ਓ ਮੈਂ ਕੀਤੇ ਚਿਲੇ ਚਿਲੀਆਂ,
ਮੇਰੀਆਂ ਨਹੀਂ ਮੁਰਾਦਾਂ ਮਿਲੀਆਂ।
ਐਵੇਂ ਵਕਤ ਫ਼ਜ਼ੂਲ ਗਵਾਇਆ,
ਕਿਸੇ ਨੇਕ ਘੜੀ ਨੇਹੁੰ ਲਾਇਆ।

ਓ ਮੈਂ ਕੀਤੇ ਲਤੀਫ਼ੇ ਜਾਰੀ,
ਪਾਈ ਖ਼ਬਰ ਸਲੂਕੋਂ ਸਾਰੀ।
ਜਦੋਂ ਸਬਕ ਹਜ਼ੂਰ ਸਿਖਾਇਆ,
ਕਿਸੇ ਨੇਕ ਘੜੀ ਨੇਹੁੰ ਲਾਇਆ।

ਓ ਮੈਂ ਕਾਮਲ ਆਮਿਲ ਹੋਈਆਂ,
ਮੈਲ਼ਾਂ ਐਬ ਸਜਣ ਨੇ ਧੋਈਆਂ।

ਜਦੋਂ ਸਜਣਾਂ ਰਹਿਮ ਕਮਾਇਆ,
ਕਿਸੇ ਨੇਕ ਘੜੀ ਨੇਹੁੰ ਲਾਇਆ ।

ੳ ਮੈਂ ਮਹਿਸ਼ਰ ਤੀਕ ਨਿਜ਼ਾਮੀ,
ਤੇਰੇ ਸਗਾਂ ਦਾ ਗੋਲਾ ਮਦਾਂਮੀ ।
ਤੇਰੇ ਕਦਮਾਂ ਵਿਚ ਸਿਰ ਨਿਵਾਇਆ,
ਕਿਸੇ ਨੇਕ ਘੜੀ ਨੇਹੁੰ ਲਾਇਆ ।

## ਮੁਹੰਮਦ ਸਾਦਕ

### ਇੰਤਜ਼ਾਰ

ਅਲਫ਼-ਆਈ ਬਹਾਰ ਬਸਾਖ ਵਾਲੀ,
ਸ਼ਾਖੋਂ ਕਲੀ ਫੁਟੀ ਗੁਲਜ਼ਾਰ ਵਤਨੀ ।
ਰੰਗੋ ਰੰਗ ਦਰਖਤਾਂ ਦੇ ਫੁਲ ਫੁਲੇ,
ਹੋਏ ਭੌਰੇ ਵੀ ਸ਼ੁਕਰ ਗੁਜ਼ਾਰ ਵਤਨੀ ।
ਚਿੜੀਆਂ ਬੋਲੀਆਂ ਤੇ ਦਿਲ ਡੋਲਦਾ ਏ,
ਉਡ ਸਿਰਾਂ ਤੋਂ ਲੰਘਦੇ ਡਾਰ ਵਤਨੀ ।
ਬੀਆਬਾਣ ਜੰਗਲ ਭੀ ਆਬਾਦ ਹੋਏ,
ਕੁੱਕੂ ਬੋਲਿਆ ਮੁੱਖ ਸੰਵਾਰ ਵਤਨੀ ।
ਤੂੰ ਭੀ ਕਾਸਦਾ ਜਾ ਸਲਾਮ ਕਹਿ ਦੇ,
ਅਸੀਂ ਵਿਚ ਜੁਦਾਈ ਬੇਹਾਲ ਵਤਨੀ ।
ਅਜਾਂ ਖਾਕ ਮੁਕਾਮ ਜ਼ਰੂਰ ਆਉਣਾ,
ਉਥੇ ਰਖਾਂਗਾ ਇਹ ਇੰਤਜ਼ਾਰ ਵਤਨੀ ।
ਰਲ ਬਹਿਸਾਂ ਨਾਲ ਪਿਆਰਿਆਂ ਦੇ,
ਕਰਸਾਂ ਰਜ ਕੇ ਖ਼ੂਬ ਦੀਦਾਰ ਵਤਨੀ ।
ਉਮਰ ਲੰਘ ਗਈ ਏ ਸਾਨੂੰ ਰੋਂਦਿਆਂ ਨੂੰ,
ਮਿਲਿਆ ਕੋਈ ਨਾ ਏ ਹਮਰਾਜ਼ ਵਤਨੀ ।
ਸੱਸੀ ਥਲਾਂ ਦੇ ਰਾਹ ਨੂੰ ਨਿਤ ਵੇਖੇ,
ਕਦੋਂ ਪਰਤਸੀ ਊਠ ਕਤਾਰ ਵਤਨੀ ।
ਕਦੋਂ ਪਰਤ ਕਾਰਵਾਨ ਜਵਾਨ ਆਸਨ,
ਨੈਣਾਂ ਵਿਚ ਰਹਿ ਇੰਤਜ਼ਾਰ ਵਤਨੀ ।

## ਯੋਗ ਰਾਜ 'ਸ਼ਵੇਤਾਸ਼ੂ'

(1943 ਈ:)

### ਅਹਿਸਾਸ

ਦਰਦ ਦਾ ਇਕ ਸਾਰਸ
ਸਮੇਂ ਦੇ ਸਰੋਵਰ ਕੰਢੇ
ਜ਼ਖਮਾਂ ਦੀਆਂ ਮਛਲੀਆਂ
ਇਕ ਇਕ ਚੁਗਦਾ ਰਿਹਾ--
ਚੁਗਦਾ ਰਿਹਾ
ਮਨ ਦਾ ਕਾਲ ਕਲੂਟਾ ਕਾਂ
ਲਮਿਹੇਂ ਦੀ ਮੁਢੇਰ 'ਤੇ ਬੈਠਾ
ਇਕ ਅਨਾਗਤ ਨੂੰ ਚੁੰਝ ਭਰ
ਟੋਰਦਾ ਰਿਹਾ, ਟੋਰਦਾ ਰਿਹਾ।
ਆਸ ਦੀ ਇਕ ਇੱਲ
ਹਾਦਸਿਆਂ ਦੇ ਉਜੜੇ ਖੇਤਾਂ 'ਚ
ਜ਼ਿੰਦਗੀ ਦੀ ਲਾਸ਼ ਨੂੰ
ਪੇਟ ਭਰ ਨੋਚਦੀ ਰਹੀ—
ਨੋਚਦੀ ਰਹੀ।
ਅਤੇ ਮੇਰੀਆਂ ਅੱਖਾਂ ਦਾ
ਧੁੰਦਲਾ ਧੁੰਦਲਾ ਅਸਮਾਨ
ਕਦੇ ਸਾਰਸ ਨੂੰ, ਕਦੇ ਕਾਂ ਨੂੰ
ਅਤੇ ਕਦੇ ਇੱਲ ਨੂੰ
ਲਾਚਾਰ ਵੇਖਦਾ ਰਿਹਾ—
ਵੇਖਦਾ ਰਿਹਾ।

*